38ਵਾਂ ਵਰ੍ਹਾ




ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ
# TARKSHEEL

ਸਤੰਬਰ-ਅਕਤੂਬਰ 2024



30

ਪਰਾਲੀ ਸਾੜਨ ਅਤੇ ਹਵਾ ਪ੍ਰਦੂਸ਼ਣ ਦੀਆਂ ਸਮੱਸਿਆਵਾਂ (14)

ਅੰਤਰ ਝਾਤ:



ਸ਼ਹੀਦ ਭਗਤ ਸਿੰਘ ਦੀ ਜੇਲ੍ਹ ਡਾਇਰੀ ਦੇ ਪੰਨਿਆਂ 'ਚੋਂ (6)



ਕ੍ਰਾਂਤੀਵੀਰ ਸ਼ਹੀਦ ਅਸ਼ਫ਼ਾਕ ਉੱਲਾ ਖਾਂ (11)



ਉੱਘੇ ਤਰਕਸ਼ੀਲ ਆਗੂ ਪੇਰੀਆਰ (38)



ਕੀ ਸਥਿਰ ਹੈ ਧਰੁ ਤਾਰਾ? (30)

ਉਸ ਗਿਆਨ ਦਾ ਕੋਈ ਲਾਭ ਨਹੀਂ ਜਿਸ ਤੋਂ ਅਸੀਂ ਕੰਮ ਨਹੀਂ ਲੈਂਦੇ। - ਚੈਖ਼ੋਵ

9 ਸਤੰਬਰ ਕਵਿਤਾ ਦਿਵਸ ’ਤੇ ਵਿਸ਼ੇਸ਼

# ਤੂਫ਼ਾਨਾਂ ਨੇ ਕਦੇ ਵੀ ਮਾਤ ਨਹੀਂ ਖਾਧੀ

ਹਵਾ ਦੇ ਰੁਖ਼ ਬਦਲਣ ’ਤੇ
ਬੜੇ ਨੱਚੇ, ਬੜੇ ਟੱਪੇ
ਜਿਨ੍ਹਾਂ ਦੇ ਸ਼ਾਮਿਆਨੇ ਡੋਲ ਚੁੱਕੇ ਸਨ
ਉਨ੍ਹਾਂ ਐਲਾਨ ਕਰ ਦਿੱਤਾ
ਕਿ ਰੁਖ਼ ਹੁਣ ਸ਼ਾਂਤ ਹੋ ਗਏ ਹਨ
ਕਿ ਹੁਣ ਤੂਫ਼ਾਨ ਦਾ ਦਮ ਟੁੱਟ ਚੁੱਕਿਆ ਹੈ–

ਜਿਵੇਂ ਕਿ ਜਾਣਦੇ ਨਾ ਹੋਣ
ਐਲਾਨਾਂ ਦਾ ਤੂਫ਼ਾਨਾਂ ਉੱਤੇ ਕੋਈ ਅਸਰ ਨਹੀਂ ਹੁੰਦਾ
ਜਿਵੇਂ ਕਿ ਜਾਣਦੇ ਨਾ ਹੋਣ
ਤੂਫ਼ਾਨਾਂ ਦੀ ਵਜ੍ਹਾ ਰੁੱਖ ਹੀ ਨਹੀਂ ਹੁੰਦੇ
ਸਗੋਂ ਉਹ ਹੁੱਟ ਹੁੰਦਾ ਹੈ
ਜਿਹੜਾ ਧਰਤੀ ਦਾ ਮੁੱਖੜਾ ਰੋਲ ਦਿੰਦਾ ਹੈ

ਜਿਵੇਂ ਕਿ ਜਾਣਦੇ ਨਾ ਹੋਣ
ਉਹ ਹੁੰਮਸ ਬਹੁਤ ਗਹਿਰਾ ਸੀ
ਜਿੱਥੋਂ ਤੂਫ਼ਾਨ ਜੰਮਿਆ ਸੀ
ਸੁਣੋਂ ਓ ਭਰਮ ਦੇ ਪੁੱਤੋ!
ਹਵਾ ਨੇ ਦਿਸ਼ਾ ਬਦਲੀ ਹੈ
ਹਵਾ ਬੰਦ ਹੋ ਨਹੀਂ ਸਕਦੀ

ਜਦੋਂ ਤੱਕ ਧਰਤ ਦਾ ਮੁਖੜਾ
ਟਹਿਕ ਗੁਲਜ਼ਾਰ ਨਹੀਂ ਹੁੰਦਾ
ਤੁਹਾਡੇ ਸ਼ਾਮਿਆਨੇ ਅੱਜ ਵੀ ਡਿੱਗੇ
ਭਲਕ ਵੀ ਡਿੱਗੇ
ਹਵਾ ਏਸੇ ਦਿਸ਼ਾ ’ਤੇ ਫੇਰ ਵਗਣੀ ਹੈ
ਤੂਫ਼ਾਨਾਂ ਨੇ ਕਦੀ ਵੀ ਮਾਤ ਨਹੀਂ ਖਾਧੀ



**- ਪਾਸ਼**


**ਮੁੱਖ ਸੰਪਾਦਕ**
ਬਲਬੀਰ ਲੌਂਗੋਵਾਲ
98153 17028

**ਸੰਪਾਦਕੀ ਬੋਰਡ**
ਹੇਮ ਰਾਜ ਸਟੈਨੋ, ਪਾਲ ਬਾਗਪੁਰ
ਰਾਜਪਾਲ ਸਿੰਘ, ਜਸਵੰਤ ਮੋਹਾਲੀ
ਸੁਖਦੇਵ ਧੂਰੀ, ਭੁਪਿੰਦਰ ਫੌਜੀ
ਸੁਖਦੇਵ ਫਗਵਾੜਾ, ਵਿਸ਼ਵ ਕਾਂਤ
ਡਾ. ਅਵਤਾਰ ਦੀਪ
ਰਾਮ ਸਵਰਨ ਲੱਖੇਵਾਲੀ

**ਮੁੱਖ ਸੰਪਾਦਕ**
balbirlongowal1966@gmail.com

**ਮੁੱਖ ਪ੍ਰਬੰਧਕ**
ਰਾਜ ਪਾਲ ਸਿੰਘ

**ਵਿਦੇਸ਼ੀ ਪ੍ਰਤੀਨਿਧ**
ਅਵਤਾਰ ਬਾਈ ਕੈਨੇਡਾ
ਪ੍ਰਧਾਨ TRSC (+1-672-558-5757)
ਅੱਛਰ ਸਿੰਘ ਖਰਲਵੀਰ, ਕਵੈਂਟਰੀ (ਇੰਗਲੈਂਡ)
(+44-748-635-1185)
ਮਾ. ਭਜਨ ਸਿੰਘ ਕੈਨੇਡਾ, ਬਲਦੇਵ ਰਹਿਪਾ ਟਰਾਂਟੋ

**ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :**
ਮੁੱਖ ਦਫਤਰ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਮੋਬਾ. 98769 53561

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ ‘ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)’ ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ. 0044000100282234 IFSC : PUNB0004400

ਸਲਾਨਾ ਚੰਦਾ ਦੇਸ਼ : 150 ਰੁ.
ਜੀਵਨਭਰ ਮੈਂਬਰਸ਼ਿਪ : 1500 ਰੁ.
ਵਿਦੇਸ਼ ਸਲਾਨਾ : 40 ਯੂ.ਐਸ. ਡਾਲਰ
ਵਿਦੇਸ਼ ਜੀਵਨਭਰ ਮੈਂਬਰਸ਼ਿਪ: 20,000 ਰੁ.
ਰਸੀਦ ਵਾਊਚਰ ਅਤੇ ਪਤਾ ਹੇਠ ਲਿਖੇ ਨੰਬਰ ’ਤੇ ਭੇਜਿਆ ਜਾਵੇ
98156 70725

ਰਜਿੰਦਰ ਭਦੌੜ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ ਤਰਫ਼ੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਨੇ ਅੱਪੂ ਆਰਟ ਪ੍ਰੈੱਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.) ਬਰਨਾਲਾ ਪੰਜਾਬ ਤੋਂ ਜਾਰੀ ਕੀਤਾ।

## ਤਰਤੀਬ



## ਸੰਪਾਦਕੀ



ਲੋਕ ਪੱਖੀ ਸਮਾਜਿਕ ਤਬਦੀਲੀ ਵਿੱਚ ਪ੍ਰਗਤੀਸ਼ੀਲ ਸਾਹਿਤ ਦੀ ਹਮੇਸ਼ਾ ਮਹੱਤਵਪੂਰਨ ਭੂਮਿਕਾ ਰਹੀ ਹੈ। ਕਲਮ ਦੀ ਤਾਕਤ ਇਤਿਹਾਸਕਾਰਾਂ ਨੇ ਬੰਦੂਕ ਤੋਂ ਵੀ ਕਿਤੇ ਵੱਧ ਅੰਗੀ ਹੈ। ਸਾਹਿਤ ਦੇ ਅੰਦਰ ਸਿਰਫ਼ ਤੇ ਸਿਰਫ਼ ਯਥਾਰਥਵਾਦੀ ਚਿਤਰਨ ਉਨਾ ਚਿਰ ਕੋਈ ਸਾਰਥਿਕਤਾ ਨਹੀਂ ਰੱਖਦਾ ਜਿੰਨਾ ਚਿਰ ਉਹ ਸਮਾਜ ਨੂੰ ਕੋਈ ਸਕਾਰਾਤਮਕ ਦਿਸ਼ਾ ਪ੍ਰਦਾਨ ਨਹੀਂ ਕਰਦਾ। ਪ੍ਰਸਿੱਧ ਕਹਾਣੀਕਾਰ ਸੁਜਾਨ ਸਿੰਘ ਦੀ ਕਹਾਣੀ ‘ਕੁਲਫ਼ੀ’ ਦਾ ਕੋਈ ਮਹੱਤਵ ਨਹੀਂ ਹੋਣਾ ਸੀ ਜੇ ਕਹਾਣੀਕਾਰ ਆਪਣੇ ਹੱਕ ਦੇ ਰੂਪ ਵਿੱਚ ਰੱਜੇ ਪੁੱਜੇ ਘਰਾਂ ਦੇ ਬੱਚਿਆਂ ਤੋਂ ਇੱਕ ਕਿਰਤੀ ਦੇ ਬੱਚੇ ਨੂੰ ਆਪਣੀ ਤਾਕਤ ਨਾਲ ਕੁਲਫ਼ੀ ਖੋਹਦਿਆਂ ਵਿਖਾ ਕੇ ਉਸ ਵੱਲ ਥੱਪੜ ਉੱਘਰ ਰਹੀ ਉਸ ਦੀ ਮਾਂ ਨੂੰ ਉਸ ਦੇ ਪਿਤਾ ਵੱਲੋਂ ਇਹ ਸ਼ਬਦ ਨਾ ਕਹਾਉਂਦਾ : “ਮਾਰ ਨਾ! ਕੁੱਝ ਵੰਡ, ਸ਼ੁਦੈਣੇ! ਇੱਕ ਡਰਪੋਕ ਬਾਪ ਦੇ ਘਰ ਬਹਾਦਰ ਬੱਚੇ ਨੇ ਜਨਮ ਲਿਆ।” “ਸਾਹਿਤ ਦਾ ਉਦੇਸ਼” ਵਿੱਚ ਹਿੰਦੀ ਦੇ ਮੰਨੇ-ਪ੍ਰਮੰਨੇ ਲੋਕਪੱਖੀ ਕਹਾਣੀਕਾਰ ਮੁਨਸ਼ੀ ਪ੍ਰੇਮ ਚੰਦ ਆਖਦੇ ਹਨ: “ਜਦੋਂ ਤੱਕ ਸਾਹਿਤ ਦਾ ਕੰਮ ਸਿਰਫ਼ ਮਨਪ੍ਰਚਾਵੇ ਦਾ ਸਮਾਨ ਇਕੱਠਾ ਕਰਨਾ, ਲੋਰੀਆਂ ਦੇ ਕੇ ਸਵਾਉਣਾ, ਹੰਝੂ ਵਹਾ ਕੇ ਮਨ ਹਲਕਾ ਕਰਨਾ ਹੈ, ਉਦੋਂ ਤੱਕ ਉਹ ਇੱਕ ‘ਦੀਵਾਨਾ’ ਹੈ ਜੀਹਦਾ ਗਮ ਦੂਸਰੇ ਖਾਂਦੇ ਹਨ। ਅਸੀਂ ਸਾਹਿਤ ਨੂੰ ਸਿਰਫ਼ ਮਨ-ਪ੍ਰਚਾਵੇ ਦੀ ਚੀਜ ਨਹੀਂ ਸਮਝਦੇ। ਸਾਡੀ ਕਸੌਟੀ ’ਤੇ ਉਹੀ ਸਾਹਿਤ ਖਰਾ ਉਤਰੇਗਾ ਜਿਸ ਵਿੱਚ ਉੱਚ ਦਰਜੇ ਦਾ ਚਿੰਤਨ ਹੋਵੇ, ਆਜ਼ਾਦੀ ਦੀ ਭਾਵਨਾ ਹੋਵੇ, ਸੁੰਦਰਤਾ ਦਾ ਸਾਰ ਹੋਵੇ, ਸਿਰਜਣਾਤਮਕ ਸ਼ਕਤੀ ਹੋਵੇ, ਜ਼ਿੰਦਗੀ ਦੀਆਂ ਸੱਚਾਈਆਂ ਦੀ ਰੋਸ਼ਨੀ ਹੋਵੇ, ਜੋ ਸਾਡੇ ਵਿੱਚ ਗਤੀ ਅਤੇ ਬੇਚੈਨੀ ਪੈਦਾ ਕਰੇ ਅਤੇ ਸਾਨੂੰ ਸੌਂਣ ਨਾ ਦੇਵੇ।” ਇਸੇ ਕਰਕੇ ਸ਼ਹੀਦ ਭਗਤ ਸਿੰਘ ਆਖਦੇ ਹਨ ਕਿ ਕੋਈ ਸਮਾਜ ਅਸਲ ਵਿੱਚ ਉਸ ਦਿਸ਼ਾ ਵੱਲ ਜਾ ਰਿਹਾ ਹੁੰਦਾ ਜਿਸ ਦਿਸ਼ਾ ਵੱਲ ਉਸ ਸਮਾਜ ਦਾ ਸਾਹਿਤ ਜਾ ਰਿਹਾ ਹੁੰਦਾ ਹੈ। ਵਿਗਿਆਨਕ ਸਮਝ ਤੋਂ ਸੱਖਣਾ ਸਾਹਿਤ ਕਿਸੇ ਸਮਾਜ ਦਾ ਕੁੱਝ ਨਹੀਂ ਸੌਰ ਸਕਦਾ। ਇਤਿਹਾਸ ਗਵਾਹ ਹੈ ਕਿ ਕਿਸੇ ਸਮਾਜ ਨੂੰ ਨੱਪਣ ਲਈ ਜਾਬਰ ਸਭ ਤੋਂ ਪਹਿਲਾਂ ਉਸ ਦੀਆਂ ਕਲਮਾਂ, ਸਾਹਿਤ, ਵਿਗਿਆਨਕ ਚਿੰਤਨ ਨੂੰ ਨੱਪਦੇ ਹਨ। ਫਾਸ਼ੀਵਾਦ ਦੇ ਇਸ ਹੱਲੇ ਅੰਦਰ ਅੱਜ ਭਾਰਤ ਵਿੱਚ ਕਲਮਾਂ ’ਤੇ, ਇਤਿਹਾਸ ’ਤੇ, ਵਿਗਿਆਨ ’ਤੇ, ਲੋਕ ਪੱਖੀ ਸਾਹਿਤ ’ਤੇ ਇੱਕ ਵੱਡਾ ਹਮਲਾ ਬੋਲਿਆ ਜਾ ਰਿਹਾ ਹੈ। ਧਾਰਾ 295 ਦੀ ਧਾਰ ਹੋਰ ਤਿੱਖੀ ਕੀਤੀ ਜਾ ਰਹੀ ਹੈ। ਭਾਰਤ ਦੇ ਪ੍ਰਮੁੱਖ ਕਿੰਨੇ ਹੀ ਬੁੱਧੀ ਜੀਵੀ ਅੱਜ ਜੇਲ੍ਹਾਂ ਵਿੱਚ ਬੰਦ ਹਨ। ਹਾਕਮਾਂ ਵੱਲੋਂ ਇਤਿਹਾਸ ਨੂੰ ‘ਮੁੜ ਲਿਖਣ’ ਦੀ ਗੁਹਾਰ ਲਗਾਈ ਜਾ ਰਹੀ ਹੈ। ਮੁੜ ਲਿਖਣ ਦਾ ਭਾਵ-ਇਤਿਹਾਸ ਅੰਦਰਲੀ ਵਿਗਿਆਨਕ ਸਮਝ ਨੂੰ ਕਤਲ ਕਰਨਾ ਹੈ। ਇਹ ਹਮਲੇ ਜਿੱਥੇ ਬਹੁਤ ਕੁੱਝ ਫ਼ਨਾਹ ਕਰਦੇ ਹਨ, ਉੱਥੇ ਉਸ ਤੋਂ ਕਿਤੇ ਵਧ ਕੇ ਸਿਰਜਦੇ ਵੀ ਹਨ। ਰਸੂਲ ਹਮਜਾਤੋਵ ਨੇ ਕਿਹਾ: “ਜੇ ਤੁਸੀਂ ਬੀਤੇ ’ਤੇ ਗੋਲੀ ਚਲਾਵੋਗੇ ਤਾਂ ਭਵਿੱਖ ਤੁਹਾਨੂੰ ਤੋਪ ਨਾਲ ਫੁੰਡੇਗਾ।” ਜਾਬਰਾਂ ਨੂੰ ਹਮੇਸ਼ਾ ਮੂੰਹ ਦੀ ਖਾਣੀ ਪਈ ਹੈ। ਜੇ ਜਾਬਰ ਹਾਕਮ ਸਾਹਿਤ/ਇਤਿਹਾਸ/ਵਿਗਿਆਨ ਦੇ ਮਹੱਤਵ ਨੂੰ ਪਛਾਣਦਿਆਂ ਉਨ੍ਹਾਂ ’ਤੇ ਹਮਲੇ ਤੇਜ ਕਰ ਰਹੇ ਹਨ, ਤਾਂ ਸਾਨੂੰ ਵੀ ਇਸ ਮਹੱਤਵ ਨੂੰ ਸਮਝਦਿਆਂ ਘਰ-ਘਰ ਪ੍ਰਗਤੀਸ਼ੀਲ ਸਾਹਿਤ ਪਹੁੰਚਾਉਣ ਦਾ ਅਹਿਦ ਕਰਨਾ ਚਾਹੀਦਾ ਹੈ। ਇਹ ਚਾਨਣ ਹਨੇਰਿਆਂ ਨੂੰ ਚੀਰਦਿਆਂ ਨਵੇਂ ਸੂਰਜਾਂ ਨੂੰ ਦਸਤਕ ਦੇਵੇਗਾ। ਆਓ ਅਧਿਐਨ, ਚਿੰਤਨ ਨਾਲ ਸਮਾਜ ਨੂੰ ਜੋੜਨ ਲਈ ਹਰ ਘਰ ਅੰਦਰ ਸਾਹਿਤ ਦੀ ਰੋਸ਼ਨੀ ਵੰਡੀਏ! ਭਵਿੱਖ ਲਾਜ਼ਮੀ ਸਾਡਾ ਹੋਵੇਗਾ।

ਹਾਥਰਸ ਦੁਖਾਂਤ

# ਡੇਰਿਆਂ ਅਤੇ ਸਿਆਸਤ ਦੇ ਨਾਪਾਕ ਗਠਜੋੜ ਦਾ ਨਤੀਜਾ



**ਸੁਮੀਤ ਸਿੰਘ**

ਦੋ ਮਹੀਨੇ ਪਹਿਲਾਂ ਉੱਤਰ ਪ੍ਰਦੇਸ਼ ਦੇ ਜ਼ਿਲ੍ਹਾ ਹਾਥਰਸ ਦੇ ਪਿੰਡ ਫੁਲਰਾਈ ਵਿਖੇ ਇੱਕ ਧਾਰਮਿਕ ਸਤਿਸੰਗ ਵਿੱਚ ਭਗਦੜ ਮਚਣ ਨਾਲ 121 ਸ਼ਰਧਾਲੂ ਮਾਰੇ ਗਏ ਅਤੇ ਕਈ ਸੈਂਕੜੇ ਜਖਮੀ ਹੋ ਗਏ। ਇਸ ਸਤਿਸੰਗ ਵਿੱਚ ਡੇਰਾ ਮੁਖੀ ਸੂਰਜ ਪਾਲ ਉਰਫ ਨਾਰਾਇਣ ਸਾਕਾਰ ਹਰੀ ਉਰਫ ਭੋਲੇ ਬਾਬਾ ਦੇ ਪ੍ਰਵਚਨ ਸੁਣਨ ਲਈ ਢਾਈ ਲੱਖ ਤੋਂ ਵੱਧ ਲੋਕ ਇਕੱਠੇ ਹੋਏ ਸਨ ਜਦ ਕਿ ਪ੍ਰਬੰਧਕਾਂ ਵੱਲੋਂ ਜ਼ਿਲ੍ਹਾ ਪ੍ਰਸ਼ਾਸਨ ਤੋਂ ਸਿਰਫ਼ ਅੱਸੀ ਹਜਾਰ ਦਾ ਇਕੱਠ ਕਰਨ ਦੀ ਪ੍ਰਵਾਨਗੀ ਲਈ ਗਈ ਸੀ। ਬਾਬੇ ਦੇ ਜਾਣ ਤੋਂ ਤੁਰੰਤ ਬਾਅਦ ਹਜਾਰਾਂ ਸ਼ਰਧਾਲੂ ਬਾਬੇ ਦੇ ਪੈਰਾਂ ਦੀ ਧੂੜ ਲੈਣ ਲਈ ਭੱਜੇ ਪਰ ਇਸ ਬਾਬੇ ਅਤੇ ਸੇਵਾਦਾਰਾਂ ਵੱਲੋਂ ਸੁਰੱਖਿਆ ਦੇ ਸਹੀ ਇੰਤਜ਼ਾਮ ਨਾ ਕਰਨ ਕਰਕੇ ਉਨ੍ਹਾਂ ਨੂੰ ਪ੍ਰਭਾਵਸ਼ਾਲੀ ਢੰਗ ਨਾਲ ਰੋਕਣ ਦੀ ਕੋਈ ਕੋਸ਼ਿਸ਼ ਨਹੀਂ ਕੀਤੀ ਗਈ ਜਿਸ ਕਰਕੇ ਇਹ ਦੁੱਖਦਾਈ ਹਾਦਸਾ ਵਾਪਰਿਆ।

ਇਹ ਬਾਬਾ ਵੀ ਹੋਰਨਾਂ ਪਾਖੰਡੀ ਸਾਧਾਂ ਵਾਂਗ ਆਪਣੇ ਵਿੱਚ ਅਖੌਤੀ ਚਮਤਕਾਰੀ ਸ਼ਕਤੀਆਂ ਹੋਣ ਅਤੇ ਸ਼ਰਧਾਲੂਆਂ ਦੀਆਂ ਹਰ ਪ੍ਰਕਾਰ ਦੀਆਂ ਸਮੱਸਿਆਵਾਂ ਹੱਲ ਕਰਨ ਦਾ ਦਾਅਵਾ ਕਰਦਾ ਸੀ। ਇਹੀ ਨਹੀਂ ਬਲਕਿ ਆਪਣੇ ਡੇਰੇ ਉੱਤੇ ਲੱਗੇ ਹੈਂਡ ਪੰਪਾਂ ਦੇ ਸਾਧਾਰਨ ਪਾਣੀ ਨਾਲ ਕੈਂਸਰ ਠੀਕ ਕਰਨ ਅਤੇ ਦੈਵੀ ਸ਼ਕਤੀ ਨਾਲ ਮਰਿਆਂ ਨੂੰ ਜਿਉਂਦਾ ਕਰਨ ਦਾ ਵੀ ਝੂਠਾ ਦਾਅਵਾ ਕਰਦਾ ਸੀ ਜਦ ਕਿ ਉਹ ਆਪਣੀ ਮਰੀ ਹੋਈ ਭਤੀਜੀ ਨੂੰ ਕਈ ਦਿਨ ਬਾਅਦ ਵੀ ਜਿਉਂਦਾ ਨਹੀਂ ਸੀ ਕਰ ਸਕਿਆ। ਬੜੀ ਹੈਰਾਨੀ ਦੀ ਗੱਲ ਹੈ ਕਿ ਯੂ ਪੀ ਪੁਲੀਸ ਵੱਲੋਂ 121 ਸ਼ਰਧਾਲੂਆਂ ਦੀਆਂ ਦੁੱਖਦਾਈ ਮੌਤਾਂ ਲਈ ਜ਼ਿੰਮੇਵਾਰ ਇਸ ਬਾਬੇ ਦਾ ਨਾਂ ਐੱਫ ਆਈ ਆਰ ਵਿੱਚ ਸ਼ਾਮਿਲ ਨਹੀਂ ਕੀਤਾ ਗਿਆ ਜਿਸ ਤੋਂ ਯੋਗੀ ਸਰਕਾਰ ਦੀ ਇਸ ਪਾਖੰਡੀ ਸਾਧ ਨਾਲ ਸਿਆਸੀ ਮਿਲੀਭੁਗਤ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।

ਹਕੂਮਤੀ ਸਿਆਸੀ ਮਿਲੀਭੁਗਤ ਦਾ ਸਭ ਤੋਂ ਵੱਡਾ ਸਬੂਤ ਇਹ ਹੈ ਕਿ ਇਹ ਬਾਬਾ ਹਾਦਸੇ ਦੇ ਕੁੱਝ ਦਿਨ ਬਾਅਦ ਚੁੱਪ ਚਾਪ ਆਪਣੇ ਆਸ਼ਰਮ ਵਿੱਚ ਆ ਕੇ ਬੈਠ ਗਿਆ ਅਤੇ ਇਨ੍ਹਾਂ ਮੌਤਾਂ ਦੀ ਜ਼ਿੰਮੇਵਾਰੀ ਲੈਣ ਦੀ ਬਜਾਏ ਮੀਡੀਏ ਵਿੱਚ ਇਹ ਬਿਆਨ ਦੇਣ ਲਗ ਪਿਆ ਕਿ "ਜੋ ਕਿਸਮਤ ਵਿੱਚ ਲਿਖਿਆ ਹੈ, ਉਸਨੂੰ ਕੋਈ ਨਹੀਂ ਟਾਲ ਸਕਦਾ ਅਤੇ ਸਾਰਿਆਂ ਨੇ ਇੱਕ ਦਿਨ ਮਰਨਾ ਹੈ।" ਉਸਦੇ ਕਹਿਣ ਮੁਤਾਬਕ, ਇਨ੍ਹਾਂ ਸ਼ਰਧਾਲੂਆਂ ਦੀ ਮੌਤ ਇਵੇਂ ਹੀ ਲਿਖੀ ਹੋਈ ਸੀ। ਯੂ ਪੀ ਪੁਲਿਸ ਨੇ ਨਾ ਉਸਨੂੰ ਗ੍ਰਿਫਤਾਰ ਕੀਤਾ ਅਤੇ ਨਾ ਹੀ ਉਸਦੀ ਪੁੱਛ ਪੜਤਾਲ ਕੀਤੀ। ਸਭ ਤੋਂ ਵੱਧ ਸ਼ਰਮਨਾਕ ਤੱਥ ਇਹ ਵੀ ਹੈ ਕਿ ਕਿਸੇ ਵੀ ਸਿਆਸੀ ਪਾਰਟੀ ਨੇ ਆਪਣੇ ਸਵਾਰਥੀ ਸਿਆਸੀ ਹਿੱਤਾਂ ਦੀ ਖਾਤਿਰ ਇਸ ਭਿਆਨਕ ਹਾਦਸੇ ਲਈ ਜ਼ਿੰਮੇਵਾਰ ਇਸ ਪਾਖੰਡੀ ਬਾਬੇ ਦੀ ਗ੍ਰਿਫਤਾਰੀ ਜਾਂ ਘਟਨਾ ਦੀ ਸੀ ਬੀ ਆਈ ਜਾਂਚ ਦੀ ਮੰਗ ਨਹੀਂ ਕੀਤੀ।

ਖ਼ੁਦ ਨੂੰ ਵਿਸ਼ਨੂੰ ਦਾ ਅਵਤਾਰ ਦੱਸਣ ਵਾਲਾ ਇਹ ਬਾਬਾ ਭੋਲੇ ਭਾਲੇ ਲੋਕਾਂ ਨੂੰ ਅੰਧ ਵਿਸ਼ਵਾਸ਼ਾਂ ਅਤੇ ਅਖੌਤੀ ਚਮਤਕਾਰਾਂ ਵਿੱਚ ਫਸਾ ਕੇ ਲਗਾਤਾਰ ਆਪਣੇ ਝਾਂਸਿਆਂ ਵਿੱਚ ਫਸਾਉਂਦਾ ਰਿਹਾ ਅਤੇ ਏਜੰਟਾਂ ਅਤੇ ਮੀਡੀਏ ਦੇ ਝੂਠੇ ਪ੍ਰਚਾਰ ਰਾਹੀਂ ਹੌਲੀ ਹੌਲੀ ਯੂ ਪੀ ਤੋਂ ਇਲਾਵਾ ਦਿੱਲੀ, ਹਰਿਆਣਾ, ਰਾਜਸਥਾਨ, ਉਤਰਾਖੰਡ ਅਤੇ ਮੱਧ ਪ੍ਰਦੇਸ ਸੂਬਿਆਂ ਦੇ ਹਜਾਰਾਂ ਅਗਿਆਨੀ ਲੋਕ ਉਸਦੇ ਪੈਰੋਕਾਰ ਬਣ ਗਏ। ਉਸਨੇ ਟਰੱਸਟ ਬਣਾਉਣ ਅਤੇ ਅਖੌਤੀ ਚਮਤਕਾਰੀ ਸ਼ਕਤੀਆਂ ਹੋਣ ਦੀ ਆੜ ਹੇਠ ਸਰਮਾਏਦਾਰਾਂ ਸਮੇਤ ਹਰ ਵਰਗ ਦੇ ਲੋਕਾਂ ਤੋਂ ਵੱਡੀ ਪੱਧਰ 'ਤੇ ਸਰਮਾਏ ਦੀ ਲੁੱਟ ਕੀਤੀ। ਇਸੇ ਸਰਮਾਏ ਦੀ ਬਦੌਲਤ ਉਸਨੇ ਬਹਾਦਰ ਨਗਰ ਵਿੱਚ 32 ਵਿੱਘੇ ਜਮੀਨ ਵਿੱਚ ਇੱਕ ਆਸ਼ਰਮ ਸਥਾਪਤ ਕਰਨ ਦੇ ਇਲਾਵਾ ਹੋਰ ਵੀ ਸੂਬਿਆਂ ਵਿੱਚ ਕਈ ਆਸ਼ਰਮ ਸਥਾਪਤ ਕੀਤੇ। ਕਿਹਾ ਜਾ ਰਿਹਾ ਹੈ ਕਿ ਇਸ ਵਕਤ ਵੱਖ ਵੱਖ ਸੂਬਿਆਂ ਵਿੱਚ ਇਸ ਬਾਬੇ ਦੇ ਆਸ਼ਰਮਾਂ ਦੀ ਜਾਇਦਾਦ 100 ਕਰੋੜ ਰੁਪਏ ਤੋਂ ਵੀ ਵੱਧ ਹੈ।

* ਵੱਡਾ ਸਵਾਲ ਇਹ ਹੈ ਕਿ ਇਹ ਪਾਖੰਡੀ ਸਾਧ ਪਿਛਲੇ ਕਈ ਸਾਲਾਂ ਤੋਂ ਲੱਖਾਂ ਸ਼ਰਧਾਲੂਆਂ ਨੂੰ ਅੰਧ ਵਿਸ਼ਵਾਸ਼ਾਂ ਵਿੱਚ ਫਸਾ ਕੇ ਵੱਡੇ ਪੱਧਰ 'ਤੇ ਲੁੱਟਦਾ ਅਤੇ ਮਹਿਲਨੁਮਾ ਡੇਰੇ, ਆਸ਼ਰਮ ਉਸਾਰ ਰਿਹਾ ਸੀ ਤਾਂ ਉਸ ਵਕਤ ਸਥਾਨਕ ਪ੍ਰਸ਼ਾਸਨ, ਮੌਕਾਪ੍ਰਸਤ ਸਿਆਸੀ ਪਾਰਟੀਆਂ ਅਤੇ ਕਾਰਪੋਰੇਟ

ਮੀਡੀਏ ਦਾ ਵੱਡਾ ਹਿੱਸਾ ਆਪਣੇ ਸਵਾਰਥੀ ਹਿਤਾਂ ਲਈ ਸਭ ਕੁੱਝ ਮੂਕ ਦਰਸ਼ਕ ਬਣ ਕੇ ਵੇਖਦੇ ਰਹੇ ਪਰ ਹੁਣ ਅਚਾਨਕ ਇਕ ਵੱਡੀ ਮਨੁੱਖੀ ਤਰਾਸਦੀ ਵਾਪਰਨ ਤੋਂ ਬਾਅਦ ਸਾਰਾ ਗੋਦੀ ਮੀਡੀਆ, ਸਿਆਸਤਦਾਨ ਅਤੇ ਪ੍ਰਸ਼ਾਸਨ ਦੇ ਅਧਿਕਾਰੀ ਇਸ ਪਾਖੰਡੀ ਸਾਧ ਦੇ ਅਪਰਾਧਿਕ ਚਰਿੱਤਰ ਅਤੇ ਉਸ ਵਿਰੁੱਧ ਦਰਜ ਪੁਲੀਸ ਕੇਸਾਂ ਦੇ ਕੱਚੇ ਚਿੱਠੇ ਖੋਲ੍ਹ ਕੇ ਆਪਣਾ ਆਪਣਾ ਬਚਾਅ ਕਰ ਰਹੇ ਹਨ।

ਇਸ ਘਟਨਾ ਤੋਂ ਪਹਿਲਾਂ ਵੀ ਦੇਸ਼ ਵਿੱਚ ਵੱਖ ਵੱਖ ਧਾਰਮਿਕ ਸਥਾਨਾਂ ਵਿੱਚ ਭਗਦੜ ਮਚਣ ਨਾਲ ਮੌਤਾਂ ਹੋਣ ਦੇ ਅਜਿਹੇ ਕਈ ਦਰਦਨਾਕ ਹਾਦਸੇ ਵਾਪਰ ਚੁੱਕੇ ਹਨ ਪਰ ਹਕੂਮਤਾਂ ਅਤੇ ਪ੍ਰਬੰਧਕਾਂ ਵੱਲੋਂ ਜਾਂਚ ਕਮੇਟੀਆਂ ਦੀਆਂ ਰਿਪੋਰਟਾਂ ਦੀਆਂ ਸੁਰੱਖਿਆ ਸਿਫਾਰਸ਼ਾਂ ਉੱਤੇ ਅਗਲਾ ਹਾਦਸਾ ਹੋਣ ਤਕ ਕਦੇ ਅਮਲ ਨਹੀਂ ਕੀਤਾ ਜਾਂਦਾ।

ਪਿਛਲੇ ਕੁੱਝ ਦਹਾਕਿਆਂ ਤੋਂ ਸਾਡੇ ਦੇਸ਼ ਵਿਚ ਧਰਮ ਦੀ ਆੜ ਹੇਠ ਬਾਬਾਵਾਦ ਅਤੇ ਡੇਰਾਵਾਦ ਬੜੇ ਵੱਡੇ ਪੱਧਰ ’ਤੇ ਨਾ ਸਿਰਫ਼ ਵਧ ਫੁੱਲ ਰਿਹਾ ਹੈ ਬਲਕਿ ਸਿਆਸੀ ਤੌਰ ’ਤੇ ਸ਼ਕਤੀਸਾਲੀ ਵੀ ਹੋ ਰਿਹਾ ਹੈ। ਧਰਮ ਦੀ ਆੜ ਹੇਠ ਗੁੰਮਰਾਹ ਕਰਕੇ ਵੱਧ ਤੋਂ ਵੱਧ ਲੋਕਾਂ ਦਾ ਆਰਥਿਕ, ਸਰੀਰਕ ਅਤੇ ਮਾਨਸਿਕ ਸ਼ੋਸ਼ਣ ਕਰਨਾ ਅਤੇ ਉਨ੍ਹਾਂ ਦਾ ਆਪਣੇ ਸਿਆਸੀ ਤੇ ਆਰਥਿਕ ਹਿੱਤਾਂ ਲਈ ਇਸਤੇਮਾਲ ਕਰਨਾ ਜ਼ਿਆਦਾਤਰ ਡੇਰਿਆਂ ਦਾ ਮੁੱਖ ਮਕਸਦ ਬਣ ਚੁੱਕਾ ਹੈ। ਇਸ ਉਦੇਸ਼ ਨੂੰ ਹਾਸਿਲ ਕਰਨ ਲਈ ਡੇਰਿਆਂ ਦੇ ਸੇਵਕ ਨੁਮਾ ਏਜੰਟਾਂ ਵੱਲੋਂ ਬੜੇ ਹੀ ਯੋਜਨਾਬੱਧ ਢੰਗ ਨਾਲ ਗੋਦੀ ਮੀਡੀਏ ਰਾਹੀਂ ਡੇਰਾ ਮੁਖੀ ਦੀਆਂ ਕਥਿਤ ਚਮਤਕਾਰੀ ਸ਼ਕਤੀਆਂ ਦਾ ਅੰਧਾ ਧੁੰਦ ਪ੍ਰਚਾਰ ਕੀਤਾ ਜਾਂਦਾ ਹੈ ਜਿਸਦੇ ਬਹਿਕਾਵੇ ਵਿਚ ਆ ਕੇ ਲਾਈਲੱਗ ਤੇ ਅੰਧਵਿਸ਼ਵਾਸ਼ੀ ਲੋਕਾਂ ਦੀਆਂ ਭੀੜਾਂ ਅਜਿਹੇ ਪਾਖੰਡੀ ਬਾਬਿਆਂ, ਸੰਤਾਂ ਦਾ ਅਸ਼ੀਰਵਾਦ ਲੈਣ ਲਈ ਡੇਰਿਆਂ ਵੱਲ ਅੰਨ੍ਹੇਵਾਹ ਵਹੀਰਾਂ ਘੱਤਦੀਆਂ ਹਨ। ਇਸ ਤੋਂ ਬਾਅਦ ਆਪਣੇ ਲਾਈਲੱਗ ਪੈਰੋਕਾਰਾਂ ਦੇ ਵੋਟ ਬੈਂਕ ਦੇ ਆਧਾਰ ’ਤੇ ਹਾਕਮ ਜਮਾਤ ਦੀ ਸਰਪ੍ਰਸਤੀ ਅਤੇ ਸਿਆਸੀ ਤਾਕਤ ਹਾਸਿਲ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ।

ਦਰਅਸਲ ਅਜਿਹੇ ਅਖੌਤੀ ਸਾਧਾਂ, ਸੰਤਾਂ, ਬਾਬਿਆਂ, ਸਵਾਮੀਆਂ, ਬਾਪੂਆਂ, ਯੋਗੀਆਂ ਅਤੇ ਡੇਰਾਵਾਦੀਆਂ ਦੇ ਝਾਂਸੇ ਵਿੱਚ ਆਮ ਲੋਕਾਂ ਦੇ ਫਸਣ ਪਿੱਛੇ ਕਈ ਤਰ੍ਹਾਂ ਦੇ ਆਰਥਿਕ, ਸਮਾਜਿਕ, ਮਾਨਸਿਕ, ਸਰੀਰਕ, ਵਿਦਿਅਕ ਅਤੇ ਸਿਆਸੀ ਕਾਰਨ ਜ਼ਿੰਮੇਵਾਰ ਹਨ।

ਪਿਛਲੇ ਦੋ ਦਹਾਕਿਆਂ ਤੋਂ ਕੇਂਦਰ ਤੇ ਰਾਜ ਸਰਕਾਰਾਂ ਵੱਲੋਂ ਲੋਕ ਮਾਰੂ ਆਰਥਿਕ ਨੀਤੀਆਂ ਲਾਗੂ ਕਰਨ ਦੇ ਨਤੀਜੇ ਵਜੋਂ ਦੇਸ਼ ਦੀ ਆਬਾਦੀ ਦੇ ਇਕ ਵੱਡੇ ਪਿਛੜੇ ਅਤੇ ਗਰੀਬ ਤਬਕੇ ਨੂੰ ਗਰੀਬੀ, ਮਹਿੰਗਾਈ, ਭੁੱਖਮਰੀ, ਬੇਰੁਜਗਾਰੀ, ਬਿਮਾਰੀ, ਅਨਪੜ੍ਹਤਾ, ਨਾ ਬਰਾਬਰੀ, ਦੁੱਖ-ਕਲੇਸ਼, ਰਿਸ਼ਵਤਖੋਰੀ ਅਤੇ ਭ੍ਰਿਸ਼ਟਾਚਾਰ ਵਰਗੀਆਂ ਗੰਭੀਰ ਸਮੱਸਿਆਵਾਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਆਰਥਿਕ ਤੇ ਮਾਨਸਿਕ ਪਿਛੜੇਪਣ ਕਰਕੇ ਹੀ ਉਨਾ ਨੂੰ ਸਮਾਜ ਅਤੇ ਧਾਰਮਿਕ ਸਥਾਨਾਂ ਵਿੱਚ ਬਣਦਾ ਮਾਣ ਸਨਮਾਨ ਵੀ ਨਹੀਂ ਦਿੱਤਾ ਜਾਂਦਾ। ਇਸ ਮਾਨਸਿਕ ਤਣਾਅ ਅਤੇ ਪਰਿਵਾਰਕ ਸਮੱਸਿਆਵਾਂ ਤੋਂ ਛੁਟਕਾਰਾ ਪਾਉਣ ਲਈ ਉਹ ਅਜਿਹੇ ਡੇਰਿਆਂ ਦੀ ਸ਼ਰਨ ਵਿੱਚ ਜਾ ਕੇ ਆਪਣਾ ਅਤੇ ਪਰਿਵਾਰਾਂ ਦਾ ਸਕੂਨ ਭਾਲਦੇ ਹਨ।

ਹਕੀਕਤ ਇਹ ਹੈ ਕਿ ਸਾਡੇ ਦੇਸ਼ ਦੇ 90 ਫੀਸਦੀ ਲੋਕਾਂ ਵਿੱਚ ਵਿਗਿਆਨਕ ਸੋਚ, ਸਵੈ ਵਿਸ਼ਵਾਸ ਅਤੇ ਸੰਘਰਸ਼ ਕਰਨ ਦੀ ਭਾਵਨਾ ਦੀ ਬੇਹੱਦ ਘਾਟ ਹੈ। ਨਤੀਜੇ ਵਜੋਂ ਜ਼ਿਆਦਾਤਰ ਲੋਕ ਆਪਣੀਆਂ ਮੁਸ਼ਕਲਾਂ, ਗਰਜਾਂ, ਖਾਹਿਸ਼ਾਂ ਅਤੇ ਬਿਮਾਰੀਆਂ ਦੇ ਹੱਲ ਲਈ ਅਤੇ ਆਪਣੇ ਸੁਨਹਿਰੀ ਭਵਿੱਖ ਤੇ ਕਥਿਤ ਅਗਲੇ ਜਨਮ ਨੂੰ ਸੰਵਾਰਨ ਦੇ ਲਾਲਚ ਵਿੱਚ ਅਜਿਹੇ ਪਾਖੰਡੀ ਸਾਧਾਂ, ਸੰਤਾਂ, ਬਾਬਿਆਂ, ਸਵਾਮੀਆਂ, ਡੇਰਾਵਾਦੀਆਂ ਅਤੇ ਧਾਰਮਿਕ ਪ੍ਰਵਚਨ ਕਰਤਾਵਾਂ ਵੱਲੋਂ ਦਿਖਾਏ ਜਾਂਦੇ ਕਾਲਪਨਿਕ ਸਬਜ਼ਬਾਗ ਵਿੱਚ ਫਸ ਜਾਂਦੇ ਹਨ ਅਤੇ ਇਨ੍ਹਾਂ ਕੋਲ ਆਪਣਾ ਸਭ ਕੁੱਝ ਲੁਟਾਉਣ ਤੋਂ ਬਾਅਦ ਸਾਰੀ ਉਮਰ ਪਛਤਾਵੇ ਦੀ ਅੱਗ ਵਿੱਚ ਸੜਦੇ ਹਨ।

ਇਸ ਤੋਂ ਇਲਾਵਾ ਸਾਡੀਆਂ ਸਾਮਰਾਜ ਪੱਖੀ ਹਕੂਮਤਾਂ ਵੱਲੋਂ ਸਿੱਖਿਆ ਪ੍ਰਣਾਲੀ ਵਿੱਚ ਰੂੜ੍ਹੀਵਾਦੀ, ਅਧਿਆਤਮਵਾਦੀ ਅਤੇ ਮਿਥਿਹਾਸਕ ਪਾਠਕ੍ਰਮ ਪੜ੍ਹਾਏ ਜਾ ਰਹੇ ਹਨ, ਜਿਹੜੇ ਵਿਦਿਆਰਥੀਆਂ ਤੇ ਆਮ ਲੋਕਾਂ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ, ਸਵੈ ਵਿਸ਼ਵਾਸ਼ ਅਤੇ ਆਪਣੇ ਹੱਕਾਂ ਲਈ ਸੰਘਰਸ਼ ਕਰਨ ਦੀ ਭਾਵਨਾ ਪੈਦਾ ਹੋਣ ਤੋਂ ਰੋਕਦੇ ਹਨ। ਸਵੇਰੇ ਸ਼ਾਮ ਟੀ.ਵੀ. ਚੈਨਲਾਂ ਉੱਤੇ ਅਖੌਤੀ ਸਾਧਾਂ ਸੰਤਾਂ, ਬਾਬਿਆਂ, ਸਵਾਮੀਆਂ ਅਤੇ ਜੋਤਸ਼ੀਆਂ ਵੱਲੋਂ ਕੀਤੇ ਜਾਂਦੇ ਅੰਧ ਵਿਸ਼ਵਾਸ਼ੀ ਪ੍ਰਚਾਰ, ਪੀਰਾਂ ਦੀਆਂ ਸਮਾਧਾਂ ਅਤੇ ਧਾਰਮਿਕ ਸਥਾਨਾਂ ਉੱਤੇ ਮੰਨਤਾਂ ਮੰਗਦੀਆਂ ਭੀੜਾਂ, ਅਤੇ ਕਸਬਿਆਂ, ਸ਼ਹਿਰਾਂ ਵਿਚ ਪਾਖੰਡੀ ਬਾਬਿਆਂ ਤੇ ਜੋਤਸ਼ੀਆਂ ਵੱਲੋਂ ਖੋਲ੍ਹੀਆਂ ਝੂਠ ਦੀਆਂ ਦੁਕਾਨਾਂ ਆਦਿ ਸਭ ਕਿਸੇ ਵਿਅਕਤੀ ਦੀ ਮਾਨਸਿਕਤਾ ਨੂੰ ਬਿਮਾਰ ਕਰਨ ਵਿੱਚ

ਨਾਂਹ ਪੱਖੀ ਭੂਮਿਕਾ ਨਿਭਾਉਂਦੇ ਹਨ। ਭਾਵੇਂ ਕੇਂਦਰ ਸਰਕਾਰ ਵੱਲੋਂ ਅਜਿਹੇ ਪਾਖੰਡੀਆਂ ਵੱਲੋਂ ਫੈਲਾਏ ਜਾਂਦੇ ਅੰਧ ਵਿਸ਼ਵਾਸਾਂ ਅਤੇ ਗੈਰ ਕਾਨੂੰਨੀ ਗਤੀਵਿਧੀਆਂ ਉੱਤੇ ਰੋਕ ਲਾਉਣ ਲਈ ਮੈਡੀਕਲ ਰਜਿਸਟ੍ਰੇਸ਼ਨ ਐਕਟ ਅਤੇ ਡਰਗਜ ਅਤੇ ਮੈਜਿਕ ਰੈਮਡੀਜ ਇਤਰਾਜਯੋਗ ਇਸ਼ਤਿਹਾਰਬਾਜੀ ਕਾਨੂੰਨ 1954 ਲਾਗੂ ਕੀਤਾ ਗਿਆ ਸੀ ਪਰ ਹਾਕਮ ਜਮਾਤਾਂ ਵੱਲੋਂ ਆਪਣੇ ਸਿਆਸੀ ਹਿੱਤਾਂ ਦੇ ਲਾਲਚ ਵਿੱਚ ਇਸ ਕਾਨੂੰਨ ਨੂੰ ਕਦੇ ਵੀ ਨੇਕ ਨੀਅਤੀ ਨਾਲ ਲਾਗੂ ਨਹੀਂ ਕੀਤਾ ਗਿਆ, ਜਿਸ ਕਰਕੇ ਪਾਖੰਡੀ ਸਾਧਾਂ, ਸੰਤਾਂ, ਸਵਾਮੀਆਂ, ਜੋਤਸ਼ੀਆਂ ਅਤੇ ਡੇਰਾਵਾਦੀਆਂ ਦਾ ਗੈਰ ਕਾਨੂੰਨੀ ਧੰਦਾ ਬੇਰੋਕ ਟੋਕ ਚਲੀ ਜਾ ਰਿਹਾ ਹੈ। ਜਿਆਦਾਤਰ ਪ੍ਰਿੰਟ ਅਤੇ ਬਿਜਲਈ ਮੀਡੀਏ ਵੱਲੋਂ ਇਨ੍ਹਾਂ ਦੀ ਸ਼ਰੇਆਮ ਝੂਠੀ ਇਸ਼ਤਿਹਾਰਬਾਜੀ ਕੀਤੀ ਜਾਂਦੀ ਹੈ। ਡੇਰਿਆਂ ਦੇ ਸਾਧਾਂ ਸੰਤਾਂ, ਬਾਬਿਆਂ ਦੀ ਆਪਣੇ ਭੋਲੇ ਭਾਲੇ ਸ਼ਰਧਾਲੂਆਂ ਨਾਲ ਸਭ ਤੋਂ ਵੱਡੀ ਦਗਾਬਾਜੀ ਇਹ ਹੈ ਕਿ ਉਹ ਆਮ ਲੋਕਾਂ ਨੂੰ ਤਾਂ ਮੋਹ ਮਾਇਆ, ਝੂਠ-ਚੋਰੀ, ਬੇਈਮਾਨੀ, ਨਸ਼ਿਆਂ, ਅਹਿੰਸਾ, ਭ੍ਰਿਸ਼ਟਾਚਾਰ, ਪਰਾਈ ਔਰਤ ਅਤੇ ਹੋਰ ਗਲਤ ਕੰਮਾਂ ਤੋਂ ਦੂਰ ਰਹਿਣ ਅਤੇ ਇਕ ਸਾਫ ਸੁਥਰੀ ਤੇ ਡਰ ਰਹਿਤ ਸਾਦੀ ਜ਼ਿੰਦਗੀ ਜਿਉਣ ਦੀ ਨਸੀਹਤ ਕਰਦੇ ਹਨ ਪਰ ਇਨ੍ਹਾਂ ਦੇ ਆਲੀਸ਼ਾਨ ਡੇਰਿਆਂ ਤੇ ਉੱਚੇ ਮਹਿਲਾਂ ਵਿਚਲੀ ਅੱਯਾਸੀ ਤੇ ਐਸ਼ੋ ਅਰਾਮ ਦੀ ਜ਼ਿੰਦਗੀ ਇਨਾਂ ਦੇ ਧਾਰਮਿਕ ਪ੍ਰਵਚਨਾਂ ਤੋਂ ਬਿਲਕੁਲ ਉਲਟ ਹੁੰਦੀ ਹੈ। ਕਈ ਕਈ ਗੰਨਮੈਨਾਂ ਨਾਲ ਮਹਿੰਗੀਆਂ ਗੱਡੀਆਂ ਵਿੱਚ ਸਵਾਰ ਹੋ ਕੇ ਇਹ ਆਪਣੇ ਸ਼ਰਧਾਲੂਆਂ, ਉੱਚ ਅਧਿਕਾਰੀਆਂ ਅਤੇ ਸਮਾਜ ਵਿੱਚ ਹਿੰਸਾ ਤੇ ਖੌਫ਼ ਪੈਦਾ ਕਰਨ ਦੀ ਕੋਸ਼ਿਸ਼ ਕਰਦੇ ਹਨ। ਸਵਾਲ ਇਹ ਹੈ ਕਿ ਜੇਕਰ ਇਹ ਬਾਬੇ ਅਖੌਤੀ ਦੈਵੀ ਸ਼ਕਤੀਆਂ ਦੇ ਮਾਲਕ ਤੇ ਸਰਬ ਸ਼ਕਤੀਮਾਨ ਹਨ ਅਤੇ ਧੁਰੋਂ ਸਵਾਸ ਲਿਖੇ ਹੋਣ ਦਾ ਦਾਅਵਾ ਕਰਦੇ ਹਨ ਤਾਂ ਫਿਰ ਇਹ ਆਪਣੀ ਸੁਰੱਖਿਆ ਲਈ ਗੰਨਮੈਨ ਕਿਉਂ ਰੱਖਦੇ ਹਨ?

ਪਿਛਲੇ ਕੁੱਝ ਸਾਲਾਂ ਵਿੱਚ ਡੇਰਿਆਂ, ਮੱਠਾਂ ਤੇ ਧਾਰਮਿਕ ਸਥਾਨਾਂ ਵਿੱਚ ਬਲਾਤਕਾਰ, ਕਤਲ, ਅਗਵਾ, ਫਿਰੌਤੀ ਅਤੇ ਹੋਰ ਕਈ ਤਰ੍ਹਾਂ ਦੇ ਅਪਰਾਧ ਹੋਣ ਦੀਆਂ ਘਟਨਾਵਾਂ ਅਖਬਾਰਾਂ ਦੀਆਂ ਸੁਰਖੀਆਂ ਬਣਦੀਆਂ ਰਹੀਆਂ ਹਨ ਪਰ ਧਾਰਮਿਕ ਆਸਥਾ ਹੇਠ ਸੰਮੋਹਿਤ ਹੋਏ ਸ਼ਰਧਾਲੂ ਇਸ ਨੂੰ ਆਪਣੇ ਸੰਤਾਂ, ਬਾਬਿਆਂ ਦੇ ਖਿਲਾਫ਼ ਇਕ ਸਾਜਿਸ਼ ਸਮਝ ਕੇ ਅਣਗੌਲਿਆ ਕਰ ਛੱਡਦੇ ਹਨ। ਉਨ੍ਹਾਂ ਦੀਆਂ ਅੱਖਾਂ ਤਾਂ ਉਦੋਂ ਵੀ ਨਹੀਂ ਖੁੱਲਦੀਆਂ ਜਦੋਂ ਉਪਰੋਕਤ ਅਪਰਾਧਾਂ ਦੇ ਦੋਸ਼ ਵਿੱਚ ਪੁਲੀਸ ਕਿਸੇ ਬਾਬੇ, ਸੰਤ, ਸਵਾਮੀ ਨੂੰ ਗ੍ਰਿਫ਼ਤਾਰ ਕਰਕੇ ਜੇਲ੍ਹ ਵਿੱਚ ਸੁੱਟਦੀ ਹੈ ਅਤੇ ਉਸਨੂੰ ਸਜਾ ਵੀ ਹੋ ਜਾਂਦੀ ਹੈ। ਮਿਸਾਲ ਦੇ ਤੌਰ 'ਤੇ ਪਿਛਲੇ ਸਮੇਂ ਵਿੱਚ ਡੇਰਿਆਂ ਦੇ ਸੰਸਥਾਪਕ ਗੁਰਮੀਤ ਰਾਮ ਰਹੀਮ, ਬਾਪੂ ਆਸਾ ਰਾਮ, ਬਾਬਾ ਰਾਮ ਪਾਲ, ਸਵਾਮੀ ਨਿਤਿਆਨੰਦ, ਇੱਛਾਧਾਰੀ ਬਾਬਾ ਆਦਿ ਅਤੇ ਕਈ ਹੋਰਨਾਂ ਪਾਖੰਡੀ ਬਾਬਿਆਂ ਅਤੇ ਸਵਾਮੀਆਂ ਨੂੰ ਬਲਾਤਕਾਰ, ਕਤਲ, ਅਗਵਾ ਅਤੇ ਨਜਾਇਜ ਧੰਦਿਆਂ ਸਬੰਧੀ ਅਦਾਲਤਾਂ ਵੱਲੋਂ ਸਜਾ ਸੁਣਾਈ ਗਈ ਹੈ ਅਤੇ ਇਸ ਵਕਤ ਜੇਲ੍ਹਾਂ ਵਿੱਚ ਨਜਰਬੰਦ ਹਨ। ਸਾਡੇ ਦਿਮਾਗਾਂ ਵਿੱਚ ਇਹ ਸਵਾਲ ਜਰੂਰ ਉੱਠਣਾ ਚਾਹੀਦਾ ਹੈ ਕਿ ਜੇਕਰ ਉਨ੍ਹਾਂ ਵਿੱਚ ਕੋਈ ਅਖੌਤੀ ਦੈਵੀ ਸ਼ਕਤੀ ਹੁੰਦੀ ਤਾਂ ਉਹ ਉਨ੍ਹਾਂ ਨੂੰ ਜੇਲ੍ਹ ਜਾਣ ਤੋਂ ਜਰੂਰ ਬਚਾਉਂਦੀ ਪਰ ਲੋਕ ਅਜਿਹੇ ਪਾਖੰਡੀ ਬਾਬਿਆਂ ਨੂੰ ਉਨ੍ਹਾਂ ਦੇ ਮੂੰਹ 'ਤੇ ਸਵਾਲ ਨਹੀਂ ਕਰਦੇ।

ਸਭ ਤੋਂ ਵੱਡਾ ਦੁਖਾਂਤ ਇਹ ਹੈ ਕਿ ਸਾਡੇ ਸਮਾਜ ਦਾ ਪੜ੍ਹਿਆ ਲਿਖਿਆ ਵਰਗ ਜਿਨ੍ਹਾਂ ਵਿੱਚ ਡਾਕਟਰ, ਇੰਜੀਨੀਅਰ, ਅਧਿਆਪਕ, ਪ੍ਰੋਫੈਸਰ, ਵਕੀਲ, ਜੱਜ, ਪੁਲੀਸ ਤੇ ਸਿਵਲ ਅਧਿਕਾਰੀ, ਪੱਤਰਕਾਰ, ਸਿਆਸੀ ਨੇਤਾ ਅਤੇ ਮੰਤਰੀ, ਮੁੱਖ ਮੰਤਰੀ ਤੱਕ ਸ਼ਾਮਲ ਹਨ, ਇਨ੍ਹਾਂ ਡੇਰਿਆਂ, ਸੰਤਾਂ, ਬਾਬਿਆਂ ਦੇ ਸ਼ਰਧਾਲੂ ਬਣ ਕੇ ਇਨ੍ਹਾਂ ਦੇ ਹਰ ਨਜਾਇਜ ਕੰਮ ਨੂੰ ਮਾਨਤਾ ਦੇਣ ਵਿੱਚ ਅਹਿਮ ਭੂਮਿਕਾ ਨਿਭਾਉਂਦੇ ਹਨ। ਦੇਸ਼ ਨੂੰ ਇੱਕੀਵੀਂ ਸਦੀ ਵਿੱਚ ਲਿਜਾਣ ਦਾ ਦਾਅਵਾ ਕਰਨ ਵਾਲੇ ਸਾਡੇ ਹੁਕਮਰਾਨ ਤੇ ਬੁੱਧੀਜੀਵੀ ਵਰਗ ਹੀ ਜੇਕਰ ਅੰਧ ਵਿਸ਼ਵਾਸ਼, ਹਿੰਸਾ ਅਤੇ ਅਪਰਾਧ ਫੈਲਾਉਣ ਵਾਲੇ ਪਾਖੰਡੀ ਤੇ ਅਨਪੜ੍ਹ ਬਾਬਿਆਂ ਤੇ ਸੰਤਾਂ ਦੇ ਪਿਛਲੱਗੂ ਬਣ ਜਾਣਗੇ ਤਾਂ ਫਿਰ ਆਮ ਸੂਝ ਬੂਝ ਰੱਖਣ ਵਾਲੇ ਆਮ ਲੋਕਾਂ ਤੋਂ ਵਿਗਿਆਨਕ ਸੋਚ ਅਪਨਾਉਣ ਦੀ ਕਿੰਨੀ ਕੁ ਆਸ ਕੀਤੀ ਜਾ ਸਕਦੀ ਹੈ? ਬੇਸ਼ਕ ਧਰਮ ਤੇ ਜਾਤ ਪਾਤ ਦੇ ਨਾਂ ਹੇਠ ਰਾਜਨੀਤੀ ਕਰਨ ਤੇ ਵੋਟਾਂ ਮੰਗਣ ਉੱਤੇ ਕਾਨੂੰਨੀ ਪਾਬੰਦੀ ਹੈ ਪਰ ਧਰਮ ਦੇ ਨਾਂ ਹੇਠ ਚਲਦੇ ਅਜਿਹੇ ਡੇਰਿਆਂ ਕੋਲ ਲਾਈਲੱਗ ਸ਼ਰਧਾਲੂਆਂ ਦਾ ਇੱਕ ਵੱਡਾ ਵੋਟ ਬੈਂਕ ਹੋਣ ਕਰਕੇ ਹਾਕਮ ਜਮਾਤਾਂ ਦੇ ਮੰਤਰੀ ਅਤੇ ਵੱਖ ਵੱਖ ਸਿਆਸੀ ਪਾਰਟੀਆਂ ਦੇ ਨੇਤਾ ਚੋਣਾਂ ਵੇਲੇ ਸਿਆਸੀ ਹਮਾਇਤ ਲੈਣ ਲਈ ਆਪਣੇ ਪੂਰੇ ਲਾਮ ਲਸ਼ਕਰ ਨਾਲ ਡੇਰਾ ਮੁਖੀਆਂ ਅੱਗੇ ਨੱਕ, ਮੱਥੇ ਰਗੜਦੇ ਹਨ। ਇਸੇ ਸਿਆਸੀ ਸਰਪ੍ਰਸਤੀ ਕਰਕੇ ਦੇਸ਼ ਵਿਚਲੇ ਅਜਿਹੇ ਹਜ਼ਾਰਾਂ ਡੇਰੇ, ਅਖੌਤੀ ਸੰਤ, ਪਾਖੰਡੀ ਬਾਬੇ ਕਾਨੂੰਨ ਦੀ ਗ੍ਰਿਫਤ ਵਿੱਚ ਆਉਣ ਤੋਂ ਬਚੇ

ਹੋਏ ਹਨ।

ਆਧੁਨਿਕ ਯੁੱਗ ਵਿਗਿਆਨਕ ਚੇਤਨਾ ਦਾ ਯੁੱਗ ਹੈ। ਸੰਸਾਰ ਦੇ ਵਿਕਸਤ ਦੇਸ਼ ਵਿਗਿਆਨ ਤੇ ਤਕਨਾਲੋਜੀ ਦੇ ਖੇਤਰ ਵਿਚ ਅਹਿਮ ਪ੍ਰਾਪਤੀਆਂ ਕਰਦੇ ਹੋਏ ਲਗਾਤਾਰ ਚੰਗੇਰੇ ਭਵਿੱਖ ਵੱਲ ਵਧਦੇ ਜਾ ਰਹੇ ਹਨ ਪਰ ਅਸੀਂ ਲੋਕ ਕਿਸਮਤਵਾਦੀ, ਅਧਿਆਤਮਵਾਦੀ ਅਤੇ ਅੰਧ ਵਿਸ਼ਵਾਸ਼ੀ ਰਵੱਈਆ ਅਪਨਾ ਕੇ ਪਾਖੰਡੀ ਸਾਧਾਂ ਸੰਤਾਂ, ਸਵਾਮੀਆਂ, ਬਾਬਿਆਂ, ਜੋਤਸ਼ੀਆਂ ਦੇ ਮਗਰ ਲਗ ਕੇ ਆਪਣੀ ਕੀਮਤੀ ਸਮਾਂ ਤੇ ਹੱਕ ਹਲਾਲ ਦੀ ਕਮਾਈ ਲੁਟਾਈ ਜਾ ਰਹੇ ਹਾਂ। ਇਸ ਲਈ ਬਿਨ੍ਹਾਂ ਕੋਈ ਮਿਹਨਤ ਕੀਤੇ ਲੋਕਾਂ ਦੀ ਕਮਾਈ ਉੱਤੇ ਐਸ਼ ਪ੍ਰਸਤੀ ਕਰਨ ਵਾਲੇ ਅਤੇ ਸਮਾਜ ਵਿੱਚ ਅੰਧ ਵਿਸ਼ਵਾਸ਼ ਅਤੇ ਹਿੰਸਾਤਮਕ ਮਾਹੌਲ ਪੈਦਾ ਕਰਨ ਵਾਲੇ ਪਾਖੰਡੀ ਬਾਬਿਆਂ, ਸਾਧਾਂ, ਸੰਤਾਂ ਦੇ ਡੇਰਿਆਂ ਮਗਰ ਲਗਣਾ ਕੋਈ ਸਿਆਣਪ ਦੀ ਨਿਸ਼ਾਨੀ ਨਹੀਂ ਹੈ। ਇਸ ਲਈ ਸਾਨੂੰ ਆਪਣੀਆਂ ਬੁਨਿਆਦੀ ਸਮੱਸਿਆਵਾਂ ਅਤੇ ਦਿਨੋਂ ਦਿਨ ਵੱਧ ਰਹੀ ਆਰਥਿਕ ਤੇ ਸਮਾਜਿਕ ਨਾਬਰਾਬਰੀ ਦੇ ਖਾਤਮੇ ਲਈ ਅਜਿਹੇ ਡੇਰਿਆਂ, ਬਾਬਿਆਂ, ਸਿਆਸੀ ਆਗੂਆਂ ਅਤੇ ਹਕੂਮਤਾਂ ਨੂੰ ਲਗਾਤਾਰ ਸਵਾਲ ਕਰਨੇ ਚਾਹੀਦੇ ਹਨ ਅਤੇ ਇਨ੍ਹਾਂ ਦੀ ਜਵਾਬਦੇਹੀ ਤਹਿ ਕਰਨੀ ਚਾਹੀਦੀ ਹੈ। ਜ਼ਿੰਦਗੀ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਅਤੇ ਸੰਘਰਸ਼ ਦਾ ਰਸਤਾ ਅਪਨਾ ਕੇ ਹੀ ਆਪਣੀਆਂ ਸਮੱਸਿਆਵਾਂ ਤੇ ਦੁੱਖਾਂ ਤੋਂ ਛੁਟਕਾਰਾ ਪਾਇਆ ਜਾ ਸਕਦਾ ਹੈ।

ਇਸ ਲਈ ਕੇਂਦਰ ਤੇ ਰਾਜ ਸਰਕਾਰਾਂ ਦਾ ਕਾਨੂੰਨੀ ਫਰਜ ਹੈ ਕਿ ਧਰਮ ਦੀ ਆੜ ਹੇਠ ਸਮਾਜ ਵਿੱਚ ਅੰਧ ਵਿਸ਼ਵਾਸ਼ ਫੈਲਾਉਣ, ਆਪਣੀਆਂ ਕਥਿਤ ਦੈਵੀ ਸ਼ਕਤੀਆਂ ਰਾਹੀਂ ਭੋਲੇ ਭਾਲੇ ਲੋਕਾਂ ਨੂੰ ਗੁੰਮਰਾਹ ਕਰਕੇ ਠੱਗਣ, ਲੁੱਟਣ ਵਾਲੇ ਪਾਖੰਡੀ ਸਾਧਾਂ ਸੰਤਾਂ, ਸਵਾਮੀਆਂ, ਬਾਬਿਆਂ ਅਤੇ ਬਾਪੂਆਂ ਦੇ ਖ਼ਿਲਾਫ ਇੱਕ ਪ੍ਰਭਾਵਸ਼ਾਲੀ ਅੰਧ ਵਿਸ਼ਵਾਸ਼ ਰੋਕੂ ਕਾਨੂੰਨ ਬਣਾ ਕੇ ਸਮੁੱਚੇ ਦੇਸ਼ ਵਿਚ ਸਖਤੀ ਨਾਲ ਲਾਗੂ ਕੀਤਾ ਜਾਵੇ। ਧਾਰਮਿਕ ਆਸਥਾ ਹੇਠ ਨਜਾਇਜ ਵਪਾਰ ਕਰਨ, ਨਜਾਇਜ ਜਾਇਦਾਦ ਬਣਾਉਣ, ਕਿਲ੍ਹੇ ਰੂਪੀ ਡੇਰੇ ਉਸਾਰਨ, ਹਿੰਸਾ ਫੈਲਾਉਣ ਅਤੇ ਨਜਾਇਜ ਹਥਿਆਰ ਰੱਖਣ ਵਾਲੇ ਡੇਰਿਆਂ ਦੀ ਸਮੁੱਚੇ ਦੇਸ਼ ਵਿੱਚ ਜਾਂਚ ਪੜਤਾਲ ਕਰਵਾ ਕੇ ਉਨ੍ਹਾਂ ਦੇ ਮੁਖੀਆਂ ਦੀ ਨਜਾਇਜ ਜਾਇਦਾਦ ਜਬਤ ਕਰਨ ਤੋਂ ਇਲਾਵਾ ਉਨ੍ਹਾਂ ਨੂੰ ਸਖਤ ਸਜਾ ਦਿੱਤੀ ਜਾਵੇ। ਸਿਆਸੀ ਪਾਰਟੀਆਂ ਵੱਲੋਂ ਡੇਰਿਆਂ ਦੀ ਸਿਆਸੀ ਹਮਾਇਤ ਲੈਣ ਜਾਂ ਡੇਰਿਆਂ ਵੱਲੋਂ ਕਿਸੇ ਨੂੰ ਸਿਆਸੀ ਹਮਾਇਤ ਦੇਣ ਦੇ ਦੋਸ਼ ਤਹਿਤ ਸੰਬੰਧਿਤ ਸਿਆਸੀ ਪਾਰਟੀ ਅਤੇ ਡੇਰੇ, ਦੋਵਾਂ ਖ਼ਿਲਾਫ ਸਖਤ ਕਾਨੂੰਨੀ ਕਾਰਵਾਈ ਕੀਤੀ ਜਾਵੇ ਅਤੇ ਇਨ੍ਹਾਂ ਦੀ ਮਾਨਤਾ ਰੱਦ ਕੀਤੀ ਜਾਵੇ। ਦੇਸ਼ ਦੇ ਸਮੂਹ ਧਾਰਮਿਕ ਸਥਾਨਾਂ, ਡੇਰਿਆਂ, ਮੱਠਾਂ ਅਤੇ ਆਸ਼ਰਮਾਂ ਨੂੰ ਆਮਦਨ ਕਰ ਕਾਨੂੰਨ ਦੇ ਦਾਇਰੇ ਹੇਠ ਲਿਆਂਦਾ ਜਾਵੇ ਅਤੇ ਉਨ੍ਹਾਂ ਦੀ ਨਜਾਇਜ ਜਾਇਦਾਦ ਤੇ ਆਮਦਨ ਨੂੰ ਜਬਤ ਕਰਕੇ ਲੋਕ ਪੱਖੀ ਵਿਕਾਸ ਕਾਰਜਾਂ ਉੱਤੇ ਖਰਚ ਕੀਤਾ ਜਾਵੇ। ਹਰ ਹਸਪਤਾਲ ਅਤੇ ਮੁੱਢਲੇ ਸਿਹਤ ਕੇਂਦਰ ਵਿੱਚ ਮਾਨਸਿਕ ਰੋਗਾਂ ਦੇ ਮਾਹਿਰ ਡਾਕਟਰ ਨਿਯੁਕਤ ਕੀਤੇ ਜਾਣ ਤਾਂ ਕਿ ਲੋਕ ਪਾਖੰਡੀ ਬਾਬਿਆਂ ਅਤੇ ਡੇਰਿਆਂ ਦੇ ਝਾਂਸੇ ਵਿੱਚ ਨਾ ਫਸ ਸਕਣ। ਆਮ ਲੋਕਾਂ ਦੀਆਂ ਸਿੱਖਿਆ, ਸਿਹਤ, ਰੁਜਗਾਰ, ਬਿਜਲੀ, ਸਾਫ ਪਾਣੀ ਅਤੇ ਸੀਵਰੇਜ ਦੀਆਂ ਬੁਨਿਆਦੀ ਸਹੂਲਤਾਂ ਪਹਿਲ ਦੇ ਆਧਾਰ ’ਤੇ ਯਕੀਨੀ ਬਣਾਈਆਂ ਜਾਣ ।

ਹਕੀਕਤ ਇਹ ਹੈ ਕਿ ਧਰਮ, ਰਾਜਨੀਤੀ ਅਤੇ ਕਾਰਪੋਰੇਟ ਦੇ ਨਾਪਾਕ ਗੱਠਜੋੜ ਉੱਤੇ ਉੱਸਰੇ ਇਸ ਲੋਕ ਵਿਰੋਧੀ ਢਾਂਚੇ ਨੂੰ ਮੁੱਢੋਂ ਬਦਲ ਕੇ ਅਤੇ ਇਸਦੇ ਬਦਲ ਵਜੋਂ ਲੋਕ ਪੱਖੀ ਰਾਜ ਪ੍ਰਬੰਧ ਉਸਾਰ ਕੇ ਹੀ ਆਮ ਲੋਕਾਂ ਨੂੰ ਸਥਾਈ ਤੌਰ ’ਤੇ ਅੰਧ ਵਿਸ਼ਵਾਸਾਂ, ਵਹਿਮਾਂ ਭਰਮਾਂ ਅਤੇ ਪਾਖੰਡੀ ਸਾਧਾਂ ਸੰਤਾਂ, ਬਾਬਿਆਂ, ਡੇਰਿਆਂ ਦੇ ਝਾਂਸੇ ਵਿੱਚੋਂ ਬਾਹਰ ਕੱਢਿਆ ਜਾ ਸਕਦਾ ਹੈ। ਸਮਾਜ ਦੇ ਚੇਤਨ ਵਰਗ ਨੂੰ ਇਸ ਪੱਖੋਂ ਆਪਣੀ ਜ਼ਿੰਮੇਵਾਰੀ ਨਿਭਾਉਣ ਲਈ ਅੱਗੇ ਆਉਣਾ ਚਾਹੀਦਾ ਹੈ।

76960-30173

**ਫੀਰਾ (F.I.R.A.) ਕਾਨਫਰੰਸ ਦਸੰਬਰ ਵਿੱਚ ਹੋਵੇਗੀ**

13ਵੀਂ ਦੋ ਰੋਜਾ ਫੀਰਾ (ਫੈਡਰੇਸ਼ਨ ਆਫ ਇੰਡੀਅਨ ਰੈਸ਼ਨੇਲਿਸਟ ਐਸੋਸੀਏਸ਼ਨਜ) ਦੀ ਕਾਨਫਰੰਸ ਤਾਮਿਲਨਾਡੂ ਰੈਸ਼ਨੇਲਿਸਟ ਫੋਰਮ (D.K.) ਵੱਲੋਂ 28-29 ਦਸੰਬਰ 2024 ਨੂੰ ਤਾਮਿਲਨਾਡੂ ਦੇ ਮਸ਼ਹੂਰ ਸ਼ਹਿਰ ਤ੍ਰਿਚੀ (Trichy) ਵਿਖੇ ਕਰਵਾਈ ਜਾ ਰਹੀ ਹੈ। ਇਹ ਸ਼ਹਿਰ ਜਿਸ ਨੂੰ ਤ੍ਰਿਚਨਾਪਲੀ ਵੀ ਕਿਹਾ ਜਾਂਦਾ ਹੈ ਤਾਮਿਲਨਾਡੂ ਦਾ ਇੱਕ ਜ਼ਿਲ੍ਹਾ ਹੈ ਅਤੇ ਕਾਵੇਰੀ ਨਦੀ ਦੇ ਕਿਨਾਰੇ ’ਤੇ ਹੈ। ਇੱਥੇ ਏਅਰਪੋਰਟ ਵੀ ਹੈ। ਚਨੇਈ (ਮਦਰਾਸ) ਤੋਂ ਰਮੇਸ਼ਵਰਮ ਵਾਲੀ ਰੇਲਵੇ ਲਾਈਨ ’ਤੇ ਹੈ ਜੋ ਕਿ ਮਦਰਾਸ ਤੋਂ 322 ਕਿਲੋਮੀਟਰ ਦੱਖਣ ਵੱਲ ਤੇ ਇਥੋਂ ਰਮੇਸ਼ਵਰਮ 244 ਕਿਲੋਮੀਟਰ ਹੋਰ ਅੱਗੇ ਹੈ। **– ਹਰਚੰਦ ਭਿੰਡਰ ਕੈਸ਼ੀਅਰ (F.I.R.A.)**

# ਸ਼ਹੀਦ ਭਗਤ ਸਿੰਘ ਦੀ ਜੇਲ੍ਹ ਡਾਇਰੀ ਦੇ ਪੰਨਿਆਂ 'ਚੋਂ



**ਨੈਤਿਕਤਾ** : ਨੈਤਿਕਤਾ ਅਤੇ ਧਰਮ ਉਸ ਵਿਅਕਤੀ ਦੇ ਵਾਸਤੇ ਮਹਿਜ ਸ਼ਬਦ ਮਾਤਰ ਹਨ ਜੋ ਰੋਜੀ ਰੋਟੀ ਦਾ ਜੁਗਾੜ ਕਰਨ ਦੇ ਲਈ ਗੰਦੇ ਨਾਲੇ ਵਿੱਚੋਂ ਮੱਛੀ ਮਾਰਦਾ ਹੈ, ਅਤੇ ਪਾਲੇ ਦੀ ਰਾਤ ਵਿੱਚ ਕੜਾਕੇ ਦੀ ਸ਼ੀਤ ਲਹਿਰ ਤੋਂ ਬਚਣ ਦੇ ਲਈ ਸੜਕਾਂ ਉੱਤੇ ਢੋਲਾਂ ਦੇ ਪਿੱਛੇ ਪਨਾਹ ਲੈਂਦਾ ਹੈ।

**—ਹੋਰੇਸ ਗ੍ਰੀਲੇ**

**ਧਰਮ** : ਮੈਂ ਇਸ ਨੂੰ ਭੈਅ ਤੋਂ ਪੈਦਾ ਹੋਈ ਇੱਕ ਬਿਮਾਰੀ ਦੇ ਰੂਪ ਵਿੱਚ ਅਤੇ ਮਾਨਵ ਜਾਤੀ ਦੇ ਵਾਸਤੇ ਇੱਕ ਅਤਿਕਥਨਯੋਗ ਦੁੱਖ ਦੇ ਰੂਪ ਵਿੱਚ ਮੰਨਦਾ ਹਾਂ।

**—ਬਰਟਰੇਂਡ ਰੱਸਲ**

**ਮੁਕਤ ਚਿੰਤਨ** : ਜੇ ਕੋਈ ਅਜਿਹੀ ਚੀਜ਼ ਹੋਵੇ ਜੋ ਸੁਤੰਤਰ ਚਿੰਤਨ ਨੂੰ ਬਰਦਾਸ਼ਤ ਨਾ ਕਰ ਸਕੇ, ਤਾਂ ਉਹ ਜਾਏ ਢੱਠੇ ਖ਼ੂਹ ਵਿੱਚ। **—ਵਿੰਡੇਲ ਫਿਲਿਪ**

**ਉਤਪੀੜਨ** : ਉਤਪੀੜਨ ਨਿਸ਼ਚੇ ਹੀ ਇੱਕ ਸਮਝਦਾਰ ਆਦਮੀ ਨੂੰ ਪਾਗਲ ਬਣਾ ਦਿੰਦਾ ਹੈ।

**ਖ਼ੁਦਾਈ ਅੱਤਿਆਚਾਰੀ** : ਇੱਕ ਜ਼ਾਲਮ ਸ਼ਾਸਕ ਦੇ ਵਾਸਤੇ 'ਜ਼ਰੂਰੀ' ਹੈ ਕਿ ਉਹ ਜ਼ਾਹਿਰਾ ਤੌਰ 'ਤੇ ਧਰਮ ਵਿੱਚ ਅਸਾਧਾਰਨ ਆਸਥਾ ਵਿਖਾਵੇ। ਲੋਕੀਂ ਅਜਿਹੇ ਸ਼ਾਸਕ ਦੇ ਦੁਰਵਿਵਾਹਰ ਦੇ ਪ੍ਰਤੀ ਘੱਟ ਸੁਚੇਤ ਹੁੰਦੇ ਹਨ, ਉਸ ਨੂੰ ਉਹ ਰੱਬ ਤੋਂ ਡਰਨ ਵਾਲਾ ਅਤੇ ਪਵਿੱਤਰ ਮੰਨਦੇ ਹਨ, ਦੂਜੇ ਉਹ ਸੌਖਿਆਂ ਉਸ ਦੇ ਵਿਰੋਧ ਵਿੱਚ ਨਹੀਂ ਉੱਠਦੇ, ਕਿਉਂਕਿ ਉਹਨਾਂ ਨੂੰ ਵਿਸ਼ਵਾਸ ਰਹਿੰਦਾ ਹੈ ਕਿ 'ਦੇਵਤੇ' ਵੀ ਸ਼ਾਸਕ (ਰਾਜੇ) ਦੇ ਨਾਲ ਹਨ।

**ਕੋਈ ਸਮਝੌਤਾ ਨਹੀਂ** : ਜਦੋਂ ਤੱਕ ਪਹਿਲਾਂ ਇਨਸਾਫ਼ ਨਾ ਹੋਵੇ, ਉਦੋਂ ਤੱਕ ਸਦਭਾਵਨਾ ਦੀ ਗੱਲ ਕਰਨਾ ਬੇਹੂਦਾ ਸ਼ੋਰ-ਗੁੱਲ ਹੈ, ਅਤੇ ਜਦੋਂ ਤੱਕ ਇਸ ਦੁਨੀਆਂ ਦਾ ਨਿਰਮਾਣ ਕਰਨ ਵਾਲਿਆਂ ਦਾ ਆਪਣੀ ਮਿਹਨਤ ਉੱਤੇ ਅਧਿਕਾਰ ਨਾ ਹੋਵੇ, ਉਦੋਂ ਤੱਕ ਇਨਸਾਫ਼ ਦੀ ਗੱਲ ਕਰਨਾ ਫਜ਼ੂਲ ਹੈ। ਦੁਨੀਆਂ ਦੇ ਮਜ਼ਦੂਰਾਂ ਦੀ ਮੰਗ ਦਾ ਜਵਾਬ ਉਹਨਾਂ ਦੀ ਮਿਹਨਤ ਦੀ ਸਮੁੱਚੀ ਕਮਾਈ ਤੋਂ ਇਲਾਵਾ ਹੋਰ ਕੁੱਝ ਨਹੀਂ ਹੋ ਸਕਦਾ। **ਜਾਰਜ ਡੀ. ਹੇਰਸਨ**

**ਧਰਮ ਦੇ ਬਾਰੇ** : ਲੋਕੀ ਅਸਲ ਵਿੱਚ ਉਦੋਂ ਤੱਕ ਸੁਖੀ ਨਹੀਂ ਹੋ ਸਕਦੇ ਜਦੋਂ ਤੱਕ ਉਹ ਧਰਮ ਦਾ ਫ਼ਸਤਾ ਵੱਢ ਕੇ ਇਸ ਦੇ ਮਿੱਥਿਆ ਸੁੱਖ ਤੋਂ ਛੁਟਕਾਰਾ ਨਹੀਂ ਪਾ ਲੈਂਦੇ।

**ਸਰ ਹੈਨਰੀ ਮੈਨ** : ਨੇ ਆਖਿਆ ਹੈ :
ਕਾਨੂੰਨ ਮੁਜ਼ਰਿਮ ਕਰਾਰ ਦਿੰਦਾ ਹੈ
ਉਸ ਪੁਰਸ਼ ਜਾਂ ਔਰਤ ਨੂੰ
ਜੋ ਚੁਰਾਉਂਦੇ ਨੇ
ਆਮ ਆਦਮੀ ਦੀਆਂ ਮੁਰਗੀਆਂ।
ਲੇਕਿਨ ਛੱਡ ਦਿੰਦਾ ਹੈ
ਵੱਡੇ ਅਪਰਾਧੀਆਂ ਨੂੰ
ਜੋ ਚੁਰਾ ਲੈਂਦੇ ਨੇ
ਮੁਰਗੀਆਂ ਕੋਲੋਂ ਆਮ ਆਦਮੀ ਨੂੰ ਹੀ।

**ਜੀਵਨ ਦਾ ਉਦੇਸ਼** : ਜੀਵਨ ਦਾ ਉਦੇਸ਼ ਮਨ ਨੂੰ ਕੰਟਰੋਲ ਕਰਨਾ ਨਹੀਂ ਬਲਕਿ ਉਸਦਾ ਸੁਸੰਗਤ ਵਿਕਾਸ ਕਰਨਾ ਹੈ। ਮਰਨ ਦੇ ਬਾਅਦ ਮੁਕਤੀ ਪ੍ਰਾਪਤ ਕਰਨਾ ਨਹੀਂ, ਬਲਕਿ ਇਸ ਸੰਸਾਰ ਵਿੱਚ ਉਸ ਦਾ ਸਭ ਤੋਂ ਵਧੀਆ ਇਸਤੇਮਾਲ ਕਰਨਾ ਹੈ। ਲੋਕਤੰਤਰ ਜਾਂ ਸਰਵ-ਵਿਆਪੀ ਭਰਾਤਰੀ-ਭਾਵ ਸਿਰਫ਼ ਤਾਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ ਜਦੋਂ ਸਮਾਜਿਕ-ਰਾਜਨੀਤਿਕ ਜੀਵਨ ਵਿੱਚ ਮੌਕਿਆਂ ਦੀ ਸਮਾਨਤਾ ਹੋਵੇ।

**ਅਸਮਾਨਤਾਵਾਂ** : ਇਹ ਗੱਲ ਪੂਰੀ ਤਰ੍ਹਾਂ ਪ੍ਰਕ੍ਰਿਤਕ ਕਾਨੂੰਨ ਦੇ ਖਿਲਾਫ਼ ਹੈ ਕਿ ਮੁੱਠੀ ਭਰ ਲੋਕ ਤਾਂ ਬੇਸ਼ੁਮਾਰ ਦੌਲਤ ਹੜੱਪਦੇ ਰਹਿਣ, ਜਦੋਂ ਕਿ ਵਿਸ਼ਾਲ ਭੁੱਖੀ ਆਬਾਦੀ ਜ਼ਿੰਦਗੀ ਦੀਆਂ ਜ਼ਰੂਰੀ ਚੀਜ਼ਾਂ ਦੇ ਲਈ ਤਰਸਦੀ ਰਹੇ।

**ਸੁਫ਼ਨੇ** : ਕਿੰਨਾ ਮੁਸ਼ਕਲ ਹੈ
ਕੈਦੀ ਬਣ ਬੇਹਰਕਤ ਰਹਿਣਾ
ਅਤੇ ਵੇਖਣੇ ਸੁਫ਼ਨੇ
ਆਜ਼ਾਦੀ ਦੇ ਦਿਨਾਂ ਦੇ **—ਮੋਰੋਜ਼ੋਵ**

**ਇਨਕਲਾਬ ਯੂਟੋਪੀਆ ਨਹੀਂ** :
'ਮਹਾਨ' ਇਸ ਕਰਕੇ 'ਮਹਾਨ' ਹੈ
ਕਿਉਂਕਿ
ਅਸੀਂ ਗੋਡਿਆਂ ਪਰਨੇ ਹਾਂ
ਆਓ ਉੱਠ ਕੇ ਖੜ੍ਹੇ ਹੋਈਏ।

**ਮਨੁੱਖ**: ਮੈਂ ਇੱਕ ਮਨੁੱਖ ਹਾਂ
ਉਹਨਾਂ ਸਾਰੀਆਂ ਚੀਜ਼ਾਂ ਨਾਲ
ਮੇਰਾ ਸਰੋਕਾਰ ਹੈ
ਜੋ ਮਨੁੱਖ ਜਾਤੀ ਨੂੰ ਪ੍ਰਭਾਵਿਤ ਕਰਦੀਆਂ ਹਨ।

**—ਇੱਕ ਰੋਮਨ ਨਾਟਕਕਾਰ**

# ਭਾਰਤ ਦੇ 'ਦੇਵ ਪੁਰਸ਼'

**ਡਾ. ਅਬਰਾਹਮ ਟੀ. ਕਾਵੂਰ**

ਭਾਵੇਂ ਕੋਈ 'ਰੱਬ' ਇਸ ਬ੍ਰਹਿਮੰਡ ਅਤੇ ਇਸ ਵਿੱਚ ਜਿਉਂਦੀਆਂ ਚੀਜ਼ਾਂ ਨੂੰ ਪੈਦਾ ਕਰਨ ਦਾ ਜ਼ਿੰਮੇਵਾਰ ਨਹੀਂ ਹੈ, ਪਰ ਧਰਤੀ ਉੱਪਰ ਰਹਿ ਰਹੇ ਮਨੁੱਖ ਨੇ, ਬੀਤੇ ਸਮੇਂ ਵਿੱਚ ਬਹੁਤ ਸਾਰੇ 'ਦੇਵਤਿਆਂ' ਨੂੰ ਪੈਦਾ ਕੀਤਾ ਹੈ, ਅਤੇ ਸ਼ਾਇਦ ਭਵਿੱਖ ਵਿੱਚ ਵੀ ਕਰਦਾ ਰਹੇਗਾ।

ਦੇਸ਼ ਦੇ ਆਜ਼ਾਦ ਹੋਣ ਤੋਂ ਪਹਿਲਾਂ ਇਹ ਲੋਕ ਆਪਣੇ ਪਿੰਡੇ 'ਤੇ ਸੁਆਹ ਮਲ ਕੇ, ਸਮਾਧੀ ਲਾ ਕੇ ਬੈਠ ਜਾਂਦੇ ਅਤੇ ਲੋਕਾਂ ਨੂੰ ਧੋਖੇ ਨਾਲ ਲੁੱਟਦੇ ਰਹਿੰਦੇ ਸੀ। ਇਸ ਕੰਮ ਲਈ ਇਹ ਕਈ ਵਾਰ ਜਾਦੂ ਦੇ ਟ੍ਰਿਕ ਵੀ ਵਰਤ ਲੈਂਦੇ ਸੀ, ਪਰ ਆਜ਼ਾਦੀ ਤੋਂ ਬਾਅਦ, ਉਹਨਾਂ ਨੇ ਇਸ ਕੰਮ ਲਈ ਵਿਦੇਸ਼ ਵਿੱਚ ਜਾ ਕੇ ਨਵੀਆਂ ਥਾਂਵਾਂ ਨੂੰ ਲੱਭਣਾ ਸ਼ੁਰੂ ਕਰ ਦਿੱਤਾ, ਖਾਸ ਕਰਕੇ ਪੱਛਮੀ ਦੇਸ਼ਾਂ ਵਿੱਚ, ਜਿੱਥੇ ਭਾਰਤ ਨੂੰ ਝੂਠੀ ਅਧਿਆਤਮਕ ਸ਼ੋਹਰਤ ਪ੍ਰਾਪਤ ਹੈ। ਅਜਿਹਾ ਵਿਅਕਤੀ ਜਿਸ ਨੇ ਚੋਗਾ ਪਹਿਨਿਆ ਹੋਵੇ ਤੇ ਭਾਰਤੀ ਹੋਵੇ, ਉਹ ਯੂਰਪ ਵਾਲਿਆਂ ਲਈ ਅਧਿਆਤਮਕ ਮਾਮਲਿਆਂ ਦਾ ਮਾਹਰ ਹੈ।



**'ਪਵਿੱਤਰ' ਆਦਮੀਆਂ ਦਾ ਭੇਸ਼ :**

ਭਾਰਤੀ 'ਦੇਵ' ਪੁਰਸ਼ਾਂ ਵਿੱਚੋਂ ਕੁੱਝ, ਜਿਹੜੇ ਪੱਛਮੀ ਦੇਸ਼ਾਂ ਵਿੱਚ ਗਏ, ਆਪਣੇ ਨਾਲ ਅਮਰੀਕਨ ਅਤੇ ਯੂਰਪੀਨ ਚੇਲੇ ਲੈ ਕੇ ਘਰਾਂ ਨੂੰ ਮੁੜੇ। ਇਸ ਗੱਲ ਨੇ ਭਾਰਤ ਦੇ ਚਲਾਕ ਆਦਮੀਆਂ ਨੂੰ ਨਵੇਂ ਭੇਸ ਧਾਰ ਕੇ ਅਤੇ ਨਵੇਂ ਨਾਂ ਗੁਰੂ, ਸਵਾਮੀ, ਮਹਾਤਮਾ, ਬਾਬਾ, ਭਗਵਾਨ, ਯੋਗੀ, ਮਹਾਰਾਜ ਆਦਿ ਰੱਖ ਕੇ ਬਾਹਰ ਜਾਣ ਲਈ ਉਤਸ਼ਾਹਤ ਕੀਤਾ।

ਇਹ ਹੁਣ ਇੱਕ ਲਾਹੇਵੰਦ ਵਪਾਰ ਬਣ ਗਿਆ ਹੈ। ਇੱਕ ਆਮ ਆਦਮੀ ਦੇ ਬਾਹਰ ਜਾਣ ਲਈ ਪਾਸਪੋਰਟ, ਵੀਜਾ ਪ੍ਰਾਪਤ ਕਰਨਾ ਤਾਂ ਬਹੁਤ ਔਖਾ ਹੈ, ਪਰ ਭਾਰਤ ਦੇ 'ਦੇਵ ਪੁਰਸ਼' ਲਈ ਇਹ ਕੋਈ ਔਖਾ ਕੰਮ ਨਹੀਂ। ਇਸ ਤਰ੍ਹਾਂ ਲੱਗਦਾ ਜਿਵੇਂ 'ਦੇਵ-ਪੁਰਸ਼ਾਂ' ਦੇ ਕਾਰੋਬਾਰ ਨੂੰ 'ਧਰਮ-ਨਿਰਪੱਖ' ਭਾਰਤ ਸਰਕਾਰ ਦੀ ਪੂਰਨ ਸਰਪ੍ਰਸਤੀ ਹੋਵੇ।

**'ਦੇਵ' ਪੁਰਸ਼ਾਂ ਦੀ ਯੋਗਤਾ :**

ਇੱਕ ਸਫ਼ਲ 'ਦੇਵ' ਪੁਰਸ਼ ਬਨਣ ਲਈ ਕਿਹੜੀਆਂ ਯੋਗਤਾਵਾਂ ਚਾਹੀਦੀਆਂ ਹਨ? ਉਹ ਬੇਅਰਥ ਗੱਲਾਂ ਨੂੰ ਲੱਛੇਦਾਰ ਬੋਲੀ ਵਿਚ ਕਹਿਣ ਦਾ ਹੁਨਰ ਜਾਣਦਾ ਹੋਵੇ ਜਿਵੇਂ ਕਿ ਆਤਮ-ਮੁਕਤੀ, ਆਤਮ ਅਨੁਭਵ, ਆਤਮ ਸ਼ੁੱਧੀ, ਅਧਿਆਤਮਕ ਪ੍ਰਕਾਸ਼ ਆਦਿ ਸ਼ਬਦ। ਉਸ ਦੇ ਕੋਲ ਮਸ਼ਹੂਰੀ ਕਰਨ ਵਾਲੇ ਏਜੰਟ ਹੋਣ ਜਿਹੜੇ ਮੀਡੀਆ ਅਤੇ ਲੋਕਾਂ ਰਾਹੀਂ 'ਦੇਵ-ਪੁਰਸ਼' ਦੀਆਂ ਚਮਤਕਾਰੀ ਸ਼ਕਤੀਆਂ ਬਾਰੇ ਕਲਪਿਤ ਕਹਾਣੀਆਂ ਫੈਲਾ ਸਕਣ। ਕਈ ਅਖੌਤੀ ਵਿਗਿਆਨੀਆਂ ਦਾ ਇਹਨਾਂ ਵਿੱਚ ਵਿਸ਼ਵਾਸ ਚਿੰਤਾਜਨਕ ਹੈ।

ਜੋ ਸਾਇੰਸਦਾਨ ਜਾਂਚ-ਪੜਤਾਲ ਕੀਤੇ ਬਿਨ੍ਹਾਂ ਹੀ ਵਿਸ਼ਵਾਸ ਕਰਦਾ ਹੈ, ਉਸ ਨੂੰ ਵਿਗਿਆਨੀ ਨਹੀਂ ਕਿਹਾ ਜਾ ਸਕਦਾ ਹੈ। ਕੋਈ ਵੀ ਸੱਚਾ ਵਿਗਿਆਨੀ, ਕਿਸੇ ਆਦਮੀ ਜਾਂ ਕਿਸੇ ਵਸਤੂ ਦੀ ਪਵਿੱਤਰਤਾ ਦੇ ਡਰ ਤੋਂ ਉਸ ਦੀ ਪੜਤਾਲ ਕਰਨ ਤੋਂ ਪਿੱਛੇ ਨਹੀਂ ਹਟਦਾ।

**ਲਾਈਲੱਗ ਅਤੇ ਮੂਰਖ :**

ਜਿਹੜਾ ਆਪਣੇ 'ਚਮਤਕਾਰਾਂ' ਦੀ ਪੜਤਾਲ ਕਰਨ ਦੀ ਆਗਿਆ ਨਹੀਂ ਦਿੰਦਾ, ਉਹ ਫਰੇਬੀ ਹੈ। ਜਿਸ ਵਿੱਚ ਚਮਤਕਾਰਾਂ ਦੀ ਪੜਤਾਲ ਕਰਨਾ ਦਾ ਹੌਂਸਲਾ ਨਹੀਂ ਹੁੰਦਾ, ਉਹ ਲਾਈਲੱਗ ਹੁੰਦਾ ਹੈ। ਜਿਹੜਾ ਬਗੈਰ ਪੜਤਾਲ ਕਰਨ ਤੋਂ ਹੀ ਵਿਸ਼ਵਾਸ ਕਰਦਾ ਹੈ, ਉਹ ਮੂਰਖ ਹੁੰਦਾ ਹੈ।

ਕੀ 'ਦੇਵ' ਪੁਰਸ਼ਾਂ ਦੇ ਭਗਤ ਇਹ ਮਹਿਸੂਸ ਨਹੀਂ ਕਰਦੇ ਕਿ ਉਹਨਾਂ ਦੇ 'ਭਗਵਾਨ' ਵੀ ਹੋਰਨਾਂ ਮਨੁੱਖਾਂ ਵਾਂਗ ਹਨ? ਸਾਰੇ ਮਨੁੱਖਾਂ ਵਾਂਗ ਇਹਨਾਂ ਨੂੰ ਭੁੱਖ ਲੱਗਦੀ ਹੈ, ਇਹ ਵੀ ਬਿਮਾਰ ਹੁੰਦੇ ਹਨ ਅਤੇ ਆਖਰ ਹੋਰ ਮਨੁੱਖਾਂ ਵਾਂਗ ਮਰ ਜਾਂਦੇ ਹਨ।

ਲੋਕ ਅਜਿਹੇ ਫਰੇਬੀਆਂ ਦੇ ਧੋਖਿਆਂ ਦਾ ਸ਼ਿਕਾਰ ਏਨੀ ਛੇਤੀ ਕਿਉਂ ਹੋ ਜਾਂਦੇ ਹਨ? ਇਹਨਾਂ ਲੋਕਾਂ ਵਿੱਚ ਆਜ਼ਾਦ ਸੋਚਣੀ ਅਤੇ ਤਰਕਸ਼ੀਲਤਾ ਦੀ ਘਾਟ ਹੰਦੀ ਹੈ। ਧਰਤੀ 'ਤੇ ਮੌਜੂਦ ਇਹ 'ਦੇਵ' ਪੁਰਸ਼ ਮਨੁੱਖਤਾ ਲਈ ਖ਼ਤਰਾ ਹਨ। ਸਿਰਫ਼ ਉਹ ਵਿਅਕਤੀ ਹੀ ਇਹਨਾਂ ਤੋਂ ਛੁਟਕਾਰਾ ਪਾ ਸਕਦੇ ਹਨ ਜਿਹੜੇ ਤਰਕ ਨਾਲ ਸੋਚਦੇ ਹਨ। (ਲੇਖ ਦਾ ਕੁੱਝ ਹਿੱਸਾ)

ਵਿਗਿਆਨ ਦਾ ਸਫ਼ਰ-1

# ਮਨੁੱਖੀ ਸਰੀਰ ਦੀ ਅੰਦਰੂਨੀ ਬਣਤਰ (Anatomy) ਦਾ ਗਿਆਨ ਕਿਵੇਂ ਹੋਇਆ ?



ਰਾਜਪਾਲ ਸਿੰਘ

ਮਨੁੱਖ ਦੇ ਸਰੀਰ ਦੀ ਅੰਦਰੂਨੀ ਬਣਤਰ ਕਿਹੋ ਜਿਹੀ ਹੈ? ਇਸਦੇ ਅੰਦਰ ਕਿਹੜੇ ਕਿਹੜੇ ਅੰਗ ਹਨ ਅਤੇ ਕਿੱਥੇ ਕਿੱਥੇ ਸਥਿਤ ਹਨ? ਉਹ ਕੀ ਕੰਮ ਕਰਦੇ ਹਨ? ਇਹ ਸਾਰਾ ਕੁੱਝ ਜਾਣਨਾ ਗਿਆਨ-ਵਿਗਿਆਨ ਦੀ ਯਾਤਰਾ ਦਾ ਇੱਕ ਅਹਿਮ ਭਾਗ ਸੀ ਕਿਉਂਕਿ ਬਿਮਾਰੀਆਂ ਦੇ ਇਲਾਜ ਅਤੇ ਟੁੱਟੇ ਭੱਜੇ ਅੰਗਾਂ ਦੀ ਮੁਰੰਮਤ ਲਈ ਅੰਦਰੂਨੀ ਸਰੀਰਕ ਬਣਤਰ ਨੂੰ ਜਾਣਨਾ ਬਹੁਤ ਜਰੂਰੀ ਸੀ। ਇਸੇ ਲਈ ਡਾਕਟਰੀ ਦੀ ਪੜ੍ਹਾਈ ਵਿੱਚ ਇਹ ਇੱਕ ਜਰੂਰੀ ਵਿਸ਼ਾ ਹੈ ਜਿਸ ਨੂੰ 'ਅਨਾਟਮੀ' ਕਿਹਾ ਜਾਂਦਾ ਹੈ।

**ਸਰੀਰ ਰਚਨਾ ਵਿਗਿਆਨ ਦਾ ਮੁੱਢ-**

ਲੜਾਈਆਂ ਦੌਰਾਨ ਜਦ ਮਾਰ ਕਾਟ ਹੁੰਦੀ ਤਾਂ ਵੱਢੇ ਟੁੱਕੇ ਸਰੀਰਾਂ ਤੋਂ ਸਰੀਰ ਦੇ ਕੁੱਝ ਵੱਡੇ ਅੰਗਾਂ ਜਿਵੇਂ ਦਿਲ, ਜਿਗਰ, ਅੰਤੜੀਆਂ, ਦਿਮਾਗ ਅਤੇ ਹੱਡੀਆਂ ਬਾਰੇ ਮੋਟੀ ਜਿਹੀ ਜਾਣਕਾਰੀ ਤਾਂ ਪ੍ਰਾਚੀਨ ਕਾਲ ਵਿੱਚ ਹੀ ਮਨੁੱਖ ਨੂੰ ਹੋ ਗਈ ਸੀ। ਪਰ ਇਹ ਸਾਰੇ ਅੰਗ ਆਪਸ ਵਿੱਚ ਕਿਵੇਂ ਜੁੜੇ ਹੁੰਦੇ ਹਨ, ਇਨ੍ਹਾਂ ਦੀ ਆਪਣੀ ਬਣਤਰ ਦੀਆਂ ਬਾਰੀਕੀਆਂ ਅਤੇ ਇਹ ਕਿਵੇਂ ਕੰਮ ਕਰਦੇ ਹਨ, ਇਸ ਬਾਰੇ ਵਿਗਿਆਨਕ ਤਰੀਕੇ ਨਾਲ ਜਾਣਨ ਦਾ ਮੁੱਢ ਅੱਜ ਤੋਂ ਕੋਈ ਢਾਈ-ਤਿੰਨ ਹਜਾਰ ਸਾਲ ਪਹਿਲਾਂ ਬੱਝਿਆ ਜਦ ਕੁੱਝ ਖੋਜੀਆਂ ਨੇ ਮ੍ਰਿਤਕ ਸਰੀਰਾਂ ਦੀ ਵਿਧੀਵਤ ਚੀਰ-ਫਾੜ ਕਰਕੇ ਉਨ੍ਹਾਂ ਬਾਰੇ ਲਿਖਿਆ ਅਤੇ ਚਿੱਤਰ ਬਣਾਏ। ਈਸਾ ਤੋਂ ਤਿੰਨ ਸਦੀਆਂ ਪਹਿਲਾਂ ਹੋਏ ਦੋ ਸਰੀਰ ਵਿਗਿਆਨੀਆਂ ਹੀਰੋਫਿਲਸ ਅਤੇ ਐਰਸ ਸਟ੍ਰੇਟਸ ਨੇ ਅਪਰਾਧੀਆਂ ਦੇ ਮ੍ਰਿਤਕ ਸਰੀਰਾਂ ਦੀ ਚੀਰ-ਫਾੜ ਕਰਕੇ ਸਰੀਰ ਦੀ ਅੰਦਰੂਨੀ ਬਣਤਰ ਬਾਰੇ ਕਾਫੀ ਕੁੱਝ ਦੱਸਿਆ। ਹੀਰੋਫਿਲਸ ਨੇ ਖ਼ੂਨ ਲਿਜਾਣ ਵਾਲੀਆਂ ਨਾੜੀਆਂ, ਜਿਗਰ, ਅੱਖਾਂ ਅਤੇ ਜਣਨ-ਪ੍ਰਣਾਲੀ ਦੀ ਬਣਤਰ ਬਾਰੇ ਦੱਸਿਆ ਜਦ ਕਿ ਐਰਸ ਸਟ੍ਰੇਟਸ ਨੇ ਦਿਮਾਗ ਦੇ ਦੋ ਮੁੱਖ ਭਾਗਾਂ ਅਤੇ ਇਸ ਦੁਆਲੇ ਝਿੱਲੀਆਂ ਨੂੰ ਬਿਆਨ ਕੀਤਾ। ਹੀਰੋਫਿਲਸ ਨੇ ਬੁੱਧੀ ਨੂੰ ਦਿਮਾਗ ਦਾ ਕਾਰਜ ਦੱਸਦੇ ਹੋਏ ਅਰਸਤੂ ਦੁਆਰਾ ਸਥਾਪਿਤ ਇਸ ਧਾਰਨਾ ਨੂੰ ਵੀ ਰੱਦ ਕੀਤਾ ਕਿ ਬੁੱਧੀ ਦਾ ਸਥਾਨ ਮਨੁੱਖ ਦੇ ਦਿਲ ਵਿੱਚ ਹੁੰਦਾ ਹੈ।

**ਗੇਲੈਨ (Galen) ਦਾ ਦੌਰ -**

ਇਸ ਤੋਂ ਅਗਲੀ ਸਦੀ ਵਿੱਚ (ਈਸਾ ਪੂਰਵ ਦੂਜੀ ਸਦੀ) ਗੇਲੈਨ ਨਾਂ ਦੇ ਸਰੀਰ ਵਿਗਿਆਨੀ ਨੇ ਜੀਵਾਂ ਦੇ ਸਰੀਰ ਦੀ ਅੰਦਰੂਨੀ ਬਣਤਰ ਬਾਰੇ ਬਹੁਤ ਵਿਸਥਾਰਿਤ ਖੋਜ ਕੀਤੀ। ਪਰ ਉਸਦੀ ਸਾਰੀ ਖੋਜ ਮਨੁੱਖ ਦੀ ਬਜਾਏ ਜਾਨਵਰਾਂ ਦੀ ਚੀਰ-ਫਾੜ ਉੱਤੇ ਆਧਾਰਿਤ ਸੀ। ਪਹਿਲਾਂ ਉਸ ਨੇ ਬਾਂਦਰ ਜਾਤੀ ਨਾਲ ਸਬੰਧਿਤ ਜਾਨਵਰਾਂ ਦੀ, ਫਿਰ ਸੂਰਾਂ ਅਤੇ ਕੁੱਤਿਆਂ ਦੀ ਚੀਰ-ਫਾੜ ਕਰਕੇ ਸਿੱਟੇ ਕੱਢੇ। ਉਸ ਨੇ ਆਪਣੇ ਇਨ੍ਹਾਂ ਤਜਰਬਿਆਂ ਨੂੰ ਬਹੁਤ ਵਿਧੀਵਤ ਢੰਗ ਨਾਲ ਲਿਖਿਆ ਅਤੇ ਨਾਲ ਨਾਲ ਸਾਰੇ ਚਿੱਤਰ ਵੀ ਬਣਾਏ। ਅਗਲੇ ਇੱਕ ਹਜਾਰ ਸਾਲ ਤੱਕ ਸਰੀਰ ਦੀ ਅੰਦਰੂਨੀ ਬਣਤਰ ਜਾਣਨ ਲਈ ਗੇਲੈਨ ਦੁਆਰਾ ਲਿਖੀ ਕਿਤਾਬ ਹੀ ਵਰਤੀ ਜਾਂਦੀ ਰਹੀ ਪਰ ਗੇਲੈਨ ਵੱਲੋਂ ਚੀਰੇ ਗਏ ਜਾਨਵਰਾਂ ਅਤੇ ਮਨੁੱਖੀ ਸਰੀਰ ਦੀ ਬਣਤਰ ਵਿੱਚ ਬਹੁਤ ਸਾਰੇ ਫਰਕ ਸਨ। ਇਸ ਕਰਕੇ ਇਸ ਪੁਸਤਕ ਵਿੱਚ ਬਹੁਤ ਸਾਰੀਆਂ ਗਲਤ ਬਿਆਨੀਆਂ ਸਨ। ਪਰ ਫਿਰ ਵੀ ਗੇਲੈਨ ਨੇ ਸਰੀਰ ਦੀ ਅੰਦਰੂਨੀ ਬਣਤਰ ਬਾਰੇ ਕਾਫੀ ਕੁੱਝ ਖੋਜਿਆ ਸੀ। ਉਸ ਨੇ ਗੰਦੇ ਖ਼ੂਨ ਵਾਲੀਆਂ (veins) ਅਤੇ ਸਾਫ ਖ਼ੂਨ ਵਾਲੀਆਂ (arteries) ਵਿੱਚ ਵਖਰੇਵੇਂ ਬਾਰੇ ਦੱਸਿਆ। ਉਸਨੇ ਰੀੜ੍ਹ ਦੀ ਹੱਡੀ ਅਤੇ ਇਸ ਵਿਚਲੀ ਸੁਖਮਨਾ ਨਾੜੀ ਬਾਰੇ ਕੁੱਝ ਬੁਨਿਆਦੀ ਗੱਲਾਂ ਦੀ ਖੋਜ ਕੀਤੀ। ਉਸ ਨੇ ਸੂਰ ਉੱਤੇ ਤਜਰਬੇ ਕਰਕੇ ਦਰਸਾਇਆ ਕਿ ਜੀਵਾਂ ਵਿੱਚ ਆਵਾਜ ਨੂੰ ਕਿਹੜਾ ਅੰਗ ਪੈਦਾ ਕਰਦਾ ਹੈ ਅਤੇ ਦਿਮਾਗ ਇਸ ਨੂੰ ਕਿਵੇਂ ਕੰਟਰੋਲ ਕਰਦਾ ਹੈ।

**ਐਂਡਰੀਅਸ ਵੈਸਾਲੀਅਸ (Andreas Vesalius)**

ਪੁਨਰ-ਜਾਗਰਣ ਕਾਲ ਵਿੱਚ ਸਾਰੇ ਪ੍ਰਚਲਿਤ ਗ੍ਰੰਥਾਂ ਨੂੰ ਮੁੜ ਘੋਖਣ ਦਾ ਵਰਤਾਰਾ ਚੱਲਿਆ। ਤਦ ਗੇਲੈਨ ਦੀਆਂ ਗਲਤ ਧਾਰਨਾਵਾਂ ਉੱਤੇ ਉਂਗਲ ਉਠਣੀ ਸ਼ੁਰੂ ਹੋਈ। ਸਵਿੱਸ ਵਿਦਵਾਨ ਪੈਰਾਸੈਲਸਸ ਨੇ ਤਾਂ ਸੰਨ 1527 ਵਿੱਚ ਗੇਲੈਨ ਦੀਆਂ ਲਿਖਤਾਂ ਨੂੰ ਜਨਤਕ ਤੌਰ 'ਤੇ ਸਾੜ੍ਹ ਕੇ ਉਸ ਨਾਲ ਆਪਣੀ ਅਸਹਿਮਤੀ ਪ੍ਰਗਟ ਕੀਤੀ। ਪਰ ਸਰੀਰ ਦੀ ਅੰਦਰੂਨੀ ਰਚਨਾ ਦੇ ਵਿਗਿਆਨ (Anatomy) ਦੀ ਖੋਜ ਨੂੰ ਸਹੀ ਰਾਹ ਉੱਤੇ ਪਾਇਆ ਡੱਚ ਵਿਗਿਆਨੀ ਐਂਡਰੀਅਸ

ਵੈਸਾਲੀਅਸ ਨੇ। ਵੈਸਾਲੀਅਸ ਨੇ ਪਹਿਲਾਂ ਗੇਲੈਨ ਦੀਆਂ ਲਿਖਤਾਂ ਦਾ ਯੂਨਾਨੀ ਤੋਂ ਲਾਤੀਨੀ ਭਾਸ਼ਾ ਵਿੱਚ ਅਨੁਵਾਦ ਕੀਤਾ ਜੋ ਉਸ ਸਮੇਂ ਸਿੱਖਿਆ ਲਈ ਵਰਤੀ ਜਾਂਦੀ ਭਾਸ਼ਾ ਸੀ, ਅਤੇ ਫਿਰ ਉਹ ਇਨ੍ਹਾਂ ਵਿੱਚ ਲਿਖੇ ਵੇਰਵਿਆਂ ਦੀ ਅਸਲੀਅਤ ਨੂੰ ਪਰਖਣ ਲੱਗਾ। ਉਸ ਸਮੇਂ ਤੱਕ ਯੌਰਪੀ ਸਮਾਜ ਵਿੱਚ ਮਨੁੱਖੀ ਮ੍ਰਿਤਕ ਦੇਹਾਂ ਦੀ ਚੀਰ-ਫਾੜ ਕਰਨ ਦੀ ਖੁੱਲ੍ਹ ਮਿਲ ਚੁੱਕੀ ਸੀ ਸੋ ਉਸ ਨੇ ਮਨੁੱਖੀ ਸਰੀਰ ਦੀ ਚੀਰ-ਫਾੜ ਤੋਂ ਇਸਦੀ ਅੰਦਰੂਨੀ ਬਣਤਰ ਵਿਗਿਆਨਕ ਤਰੀਕੇ ਨਾਲ ਬਿਆਨ ਕੀਤੀ। ਉਸ ਨੇ ਦਰਸਾਇਆ ਕਿ ਗੇਲੈਨ ਦੁਆਰਾ ਜਾਨਵਰਾਂ ਦੀ ਚੀਰ-ਫਾੜ ਤੋਂ ਕੱਢੇ ਸਿੱਟੇ ਮਨੁੱਖ ਸਰੀਰ ਉੱਤੇ ਉਵੇਂ ਲਾਗੂ ਨਹੀਂ ਹੁੰਦੇ।

ਅਕਸਰ ਇਉਂ ਹੁੰਦਾ ਹੈ ਕਿ ਜਿਨ੍ਹਾਂ ਲੋਕਾਂ ਨੇ ਪੁਰਾਣੇ ਗਿਆਨ ਉੱਤੇ ਮੁਹਾਰਤ ਹਾਸਲ ਕੀਤੀ ਹੁੰਦੀ ਹੈ ਉਹ ਨਵੇਂ ਲੱਭੇ ਗਿਆਨ ਦਾ ਵਿਰੋਧ ਕਰਦੇ ਹਨ, ਕਿਉਂਕਿ ਨਵਾਂ ਗਿਆਨ ਸਥਾਪਿਤ ਹੋਣ ਨਾਲ ਉਨ੍ਹਾਂ ਦੀ ਮੁਹਾਰਤ ਉੱਤੇ ਕਾਟਾ ਵੱਜ ਜਾਂਦਾ ਹੈ ਸੋ ਉਹ ਗਿਆਨ ਖੇਤਰ ਵਿੱਚ ਪੁਰਾਣੀਆਂ ਧਾਰਨਾਵਾਂ ਨੂੰ ਹੀ ਠੀਕ ਠਹਿਰਾਉਣ ਵਿੱਚ ਲੱਗੇ ਰਹਿੰਦੇ ਹਨ। ਗੇਲੈਨ ਵੱਲੋਂ ਲਿਖੀਆਂ ਕਿਤਾਬਾਂ ਨੂੰ ਰੱਟੇ ਲਾਉਣ ਵਾਲਿਆਂ ਨੇ ਵੀ ਵੈਸਾਲੀਅਸ ਦਾ ਵਿਰੋਧ ਕੀਤਾ ਪਰ ਕਿਉਂਕਿ ਉਹ ਮਨੁੱਖ ਸਰੀਰ ਦੀ ਚੀਰ-ਫਾੜ ਕਰਕੇ ਆਪਣੇ ਵੱਲੋਂ ਕਹੀ ਗੱਲ ਨੂੰ ਸਭ ਦੇ ਸਾਹਮਣੇ ਸਿੱਧ ਕਰ ਦਿੰਦਾ ਸੀ ਇਸ ਲਈ ਉਸ ਦੀਆਂ ਖੋਜਾਂ ਨੂੰ ਸਹੀ ਮੰਨਣਾ ਪਿਆ। 1540 ਵਿੱਚ ਵੈਸਾਲੀਅਸ ਨੇ ਇੱਕ ਲਾਸ਼ ਦੀ ਆਮ ਲੋਕਾਂ ਦੇ ਸਾਹਮਣੇ ਚੀਰ-ਫਾੜ ਕਰਕੇ ਸਰੀਰ ਦੀ ਅੰਦਰੂਨੀ ਬਣਤਰ ਬਾਰੇ ਆਪਣੀਆਂ ਖੋਜਾਂ ਨੂੰ ਗੇਲੈਨ ਦੇ ਮੁਕਾਬਲੇ ਸਹੀ ਸਿੱਧ ਕੀਤਾ। ਆਖਰ ਉਸ ਨੂੰ ਸਹੀ ਮੰਨਿਆ ਜਾਣ ਲੱਗਾ ਅਤੇ ਇਟਲੀ ਦੀ ਪਾਦੂਆ ਯੂਨੀਵਰਸਿਟੀ ਵਿਖੇ ਉਸ ਨੂੰ ਸਰਜਰੀ ਅਤੇ ਅਨਾਟਮੀ ਵਿਭਾਗ ਦਾ ਪ੍ਰੋਫੈਸਰ ਨਿਯੁਕਤ ਕੀਤਾ ਗਿਆ। ਵੈਸਾਲੀਅਸ ਨੇ ਮਨੁੱਖ ਸਰੀਰ ਦੀ ਅੰਦਰੂਨੀ ਬਣਤਰ ਬਾਰੇ ਦਰੁੱਸਤ ਜਾਣਕਾਰੀ ਦੇਣ ਵਾਲੀ ਪੁਸਤਕ De Humani Corporis Fabrica ਲਿਖੀ ਜੋ ਸੱਤ ਭਾਗਾਂ ਵਿੱਚ ਸੀ। ਉਸ ਨੂੰ ਹੁਣ ਆਧੁਨਿਕ ਸਰੀਰ-ਵਿਗਿਆਨ ਦਾ ਮੋਢੀ ਮੰਨਿਆ ਜਾਂਦਾ ਹੈ।

**ਅਨਾਟਮੀ ਥੀਏਟਰ (Anatomy Theatres)-**

16ਵੀਂ ਸਦੀ ਵਿੱਚ ਅਨਾਟਮੀ ਥੀਏਟਰਾਂ ਵਿੱਚ ਆਮ ਲੋਕਾਂ ਨੂੰ ਵੀ ਜਾਣ ਦੀ ਖੁੱਲ੍ਹ ਸੀ ਜਿੱਥੇ ਮਨੁੱਖੀ ਦੇਹ ਦੀ ਚੀਰ-ਫਾੜ ਦਾ ਖੁੱਲ੍ਹੇਆਮ ਪ੍ਰਦਰਸ਼ਨ ਕੀਤਾ ਜਾਂਦਾ। ਪ੍ਰੋਫੈਸਰ ਦਾ ਸਹਾਇਕ ਦੇਹ ਦੀ ਚੀਰ-ਫਾੜ ਕਰਦਾ ਅਤੇ ਪ੍ਰੋਫੈਸਰ ਨਾਲ ਨਾਲ ਉਸਦੀ ਵਿਆਖਿਆ ਕਰਦਾ ਜਾਂਦਾ। ਵਿਦਿਆਰਥੀ ਅਤੇ ਰੁਚੀ ਰੱਖਣ ਵਾਲੇ ਹੋਰ ਲੋਕ ਉਸ ਦੁਆਲੇ ਖੜ੍ਹ ਕੇ ਮਨੁੱਖੀ ਸਰੀਰ ਦੀ ਅੰਦਰੂਨੀ ਬਣਤਰ ਦਾ ਇਹ ਦ੍ਰਿਸ਼ ਦਿਲਚਸਪੀ ਨਾਲ ਵੇਖਦੇ ਅਤੇ ਮਨੁੱਖੀ ਸਰੀਰ ਨੂੰ ਸਮਝਦੇ। ਪਾਦੂਆ ਯੂਨੀਵਰਸਿਟੀ ਦਾ ਅਨਾਟਮੀ ਥੀਏਟਰ ਇਸ ਲਈ ਕਾਫੀ ਪ੍ਰਸਿੱਧ ਸੀ। ਆਮ ਲੋਕਾਂ ਲਈ ਇਹ ਪ੍ਰਦਰਸ਼ਨ ਉਨੀਂਵੀਂ ਸਦੀ ਵਿੱਚ ਜਾ ਕੇ ਹੀ ਬੰਦ ਹੋਇਆ। ਵਿਗਿਆਨ ਦੇ ਇਤਿਹਾਸ ਦੇ ਇਨ੍ਹਾਂ ਵੇਰਵਿਆਂ ਤੋਂ ਪਤਾ ਚਲਦਾ ਹੈ ਕਿ ਯੌਰਪ ਦੇ ਲੋਕਾਂ ਵਿੱਚ ਵਿਗਿਆਨਕ ਚੇਤਨਾ ਕਿਵੇਂ ਵਿਕਸਿਤ ਹੋਈ।

**ਚੀਰ-ਫਾੜ ਲਈ ਮ੍ਰਿਤਕ ਦੇਹਾਂ ਦਾ ਮਿਲਣਾ-**

ਜੇ ਸਰੀਰ-ਰਚਨਾ ਵਿਗਿਆਨ 1500 ਈਸਵੀ ਤੱਕ ਸਹੀ ਵਿਕਾਸ ਨਹੀਂ ਕਰ ਸਕਿਆ ਤਾਂ ਇਸ ਪਿੱਛੇ ਇੱਕ ਵੱਡਾ ਕਾਰਣ ਇਹ ਸੀ ਕਿ ਮ੍ਰਿਤਕ ਦੇਹ ਦੀ ਚੀਰ-ਫਾੜ ਕਰਨ ਨੂੰ ਧਾਰਮਿਕ ਪੱਖੋਂ ਗਲਤ ਮੰਨਿਆ ਜਾਂਦਾ ਸੀ। ਪਰ ਯੌਰਪ ਵਿੱਚ ਪੁਨਰ-ਜਾਗਰਣ ਦੌਰ ਆਉਣ ਨਾਲ ਸਰੀਰ-ਵਿਗਿਆਨੀਆਂ ਉੱਤੇ ਇਹ ਦਬਾਅ ਬਹੁਤ ਘਟ ਗਿਆ ਜਿਸ ਸਦਕਾ ਡਾਕਟਰੀ ਵਿਗਿਆਨ ਦੇ ਖੋਜੀ ਮ੍ਰਿਤਕ ਦੇਹ ਦਾ ਅਧਿਐਨ ਕਰ ਕੇ ਮਨੁੱਖੀ ਸਰੀਰ ਦੀ ਅੰਦਰੂਨੀ ਬਣਤਰ ਨੂੰ ਸਹੀ ਰੂਪ ਵਿੱਚ ਸਮਝ ਸਕੇ। ਵੈਸਾਲੀਅਸ ਵੀ ਇਸ ਖੇਤਰ ਵਿੱਚ ਡੂੰਘੀ ਖੋਜ ਇਸ ਕਰਕੇ ਹੀ ਕਰ ਸਕਿਆ ਕਿ ਉਸ ਨੂੰ ਚੀਰ-ਫਾੜ ਕਰਨ ਲਈ ਮ੍ਰਿਤਕ ਸਰੀਰ ਲਗਾਤਾਰ ਮਿਲਣ ਲੱਗ ਪਏ ਸਨ। 1539 ਈਸਵੀ ਵਿੱਚ ਇਟਲੀ ਦੀ ਇੱਕ ਕ੍ਰਿਮੀਨਲ ਕੋਰਟ ਦੇ ਜੱਜ ਨੂੰ ਵੈਸਾਲੀਅਸ ਦੀ ਖੋਜ ਵਿੱਚ ਦਿਲਚਸਪੀ ਜਾਗ ਪਈ ਅਤੇ ਉਸ ਨੇ ਮੌਤ ਦੀ ਸਜਾ ਵਾਲੇ ਅਪਰਾਧੀਆਂ ਦੇ ਮ੍ਰਿਤਕ ਸਰੀਰ ਵੈਸਾਲੀਅਸ ਨੂੰ ਉਸਦੇ ਖੋਜ-ਕਾਰਜ ਲਈ ਲਗਾਤਾਰ ਭੇਜਣੇ ਸ਼ੁਰੂ ਕਰ ਦਿੱਤੇ।

ਬਾਅਦ ਵਿੱਚ ਜਦ ਸਾਰੇ ਯੌਰਪ ਅਤੇ ਅਮਰੀਕਾ ਵਿੱਚ ਡਾਕਟਰੀ ਦੀ ਪੜ੍ਹਾਈ ਲਈ ਬਕਾਇਦਾ ਮੈਡੀਕਲ ਕਾਲਜ ਖੁੱਲ੍ਹਣ ਲੱਗੇ ਤਾਂ ਉੱਥੇ ਮ੍ਰਿਤਕ ਦੇਹਾਂ ਦੀ ਮੰਗ ਬਹੁਤ ਵਧ ਗਈ। ਇਸ ਨਾਲ ਅਜਿਹੇ ਗ੍ਰੋਹ ਪੈਦਾ ਹੋ ਗਏ ਜੋ ਕਬਰਾਂ ਵਿਚੋਂ ਤਾਜਾ ਦਫ਼ਨਾਈਆਂ ਲਾਸ਼ਾਂ ਕੱਢ ਕੇ ਮੈਡੀਕਲ ਕਾਲਜਾਂ ਨੂੰ ਵੇਚ ਦਿੰਦੇ ਸਨ। ਇਸ ਸਮੱਸਿਆ ਨੂੰ ਠੱਲ੍ਹ ਪਾਉਣ ਲਈ ਯੂ.ਕੇ. ਦੀ ਪਾਰਲੀਮੈਂਟ ਨੇ 1832 ਵਿੱਚ ਕਾਨੂੰਨ ਪਾਸ ਕੀਤਾ ਕਿ ਫਾਂਸੀ ਦਿੱਤੇ ਮੁਜ਼ਰਿਮਾਂ ਦੇ ਮ੍ਰਿਤਕ ਸਰੀਰਾਂ ਦੀ ਮੈਡੀਕਲ ਖੋਜ ਲਈ ਚੀਰ-ਫਾੜ ਕੀਤੀ ਜਾਵੇਗੀ; ਇਸ ਤੋਂ

ਇਲਾਵਾ ਹਸਪਤਾਲਾਂ, ਜੇਲ੍ਹਾਂ ਅਤੇ ਹੋਰ ਥਾਵਾਂ ਉੱਤੇ ਮਿਲਣ ਵਾਲੀਆਂ ਲਾਵਾਰਿਸ ਲਾਸ਼ਾਂ ਮੈਡੀਕਲ ਖੋਜ ਲਈ ਵਰਤੀਆਂ ਜਾਣਗੀਆਂ। ਇਸ ਤੋਂ ਬਾਅਦ ਲੋਕਾਂ ਵਿੱਚ ਚੇਤਨਾ ਵਧਣ ਨਾਲ ਸਵੈ-ਇੱਛਾ ਨਾਲ ਆਪਣਾ ਮ੍ਰਿਤਕ ਸਰੀਰ ਖੋਜ-ਕਾਰਜਾਂ ਲਈ ਪ੍ਰਦਾਨ ਕਰਨ ਦਾ ਚਲਨ ਸ਼ੁਰੂ ਹੋਇਆ। ਵਿਕਸਿਤ ਦੇਸ਼ਾਂ ਵਿੱਚ ਸਮਾਜਿਕ ਵਿਕਾਸ ਨਾਲ ਲਾਵਾਰਿਸ ਲਾਸ਼ਾਂ ਦੀ ਗਿਣਤੀ ਘਟ ਗਈ ਹੈ ਸੋ ਸਵੈ-ਇੱਛਾ ਨਾਲ ਸਰੀਰ ਪ੍ਰਦਾਨ ਕਰਨ ਦੀ ਮਹੱਤਤਾ ਵਧ ਗਈ ਹੈ।

ਭਾਰਤ ਵਿੱਚ ਵੀ ਮੁੱਖ ਤੌਰ ’ਤੇ ਲਾਵਾਰਿਸ ਲਾਸ਼ਾਂ ਉੱਪਰ ਹੀ ਖੋਜ-ਕਾਰਜ ਹੁੰਦਾ ਸੀ। ਇੱਥੇ 1984 ਵਿੱਚ ਸਰੀਰ ਦਾਨ ਕਰਨ ਲਈ ਕਾਨੂੰਨ ਬਣਾਇਆ ਗਿਆ ਜਿਸ ਤਹਿਤ ਕੋਈ ਮਨੁੱਖ ਆਪਣੇ ਜਿਉਂਦੇ ਜੀਅ ਦੋ ਗਵਾਹਾਂ ਦੀ ਮੌਜੂਦਗੀ ਵਿੱਚ, ਲਿਖਤੀ ਜਾਂ ਜ਼ਬਾਨੀ, ਇਹ ਹਦਾਇਤ ਕਰ ਸਕਦਾ ਹੈ ਕਿ ਉਸ ਦੀ ਮੌਤ ਉਪਰੰਤ ਉਸਦੀ ਮ੍ਰਿਤਕ ਦੇਹ ਨੂੰ ਖੋਜ ਕਾਰਜਾਂ ਲਈ ਪ੍ਰਦਾਨ ਕੀਤਾ ਜਾਵੇ। ਜਿਵੇਂ ਕਿ ਤਰਕਸ਼ੀਲ ਦੇ ਪਾਠਕ ਜਾਣਦੇ ਹਨ ਕਿ ਤਰਕਸ਼ੀਲ ਸੋਸਾਇਟੀ ਪੰਜਾਬ ਨੇ ਵੱਡੀ ਗਿਣਤੀ ਵਿੱਚ ਸਰੀਰ ਪ੍ਰਦਾਨ ਕਰਵਾ ਕੇ ਸਰੀਰ-ਵਿਗਿਆਨ ਦੀ ਸਿਖਲਾਈ ਅਤੇ ਖੋਜ ਵਿੱਚ ਬਹੁਮੁੱਲਾ ਹਿੱਸਾ ਪਾਇਆ ਹੈ।

**ਪ੍ਰਾਚੀਨ ਭਾਰਤ ਵਿੱਚ ਸਰੀਰ-ਰਚਨਾ ਦਾ ਅਧਿਐਨ**

ਜਦ ਵੀ ਕਿਸੇ ਵਿਗਿਆਨਕ ਖੋਜ ਦੀ ਗੱਲ ਹੁੰਦੀ ਹੈ ਤਾਂ ਅਕਸਰ ਇਹ ਕਿਹਾ ਜਾਂਦਾ ਹੈ ਕਿ ਇਹ ਖੋਜ ਤਾਂ ਸਾਡੇ ਪੁਰਾਣੇ ਰਿਸ਼ੀਆਂ ਨੇ ਵੀ ਕੀਤੀ ਹੋਈ ਸੀ। ਇਹ ਠੀਕ ਹੈ ਕਿ ਭਾਰਤ ਦੀ ਧਰਤੀ ’ਤੇ ਵੀ ਪ੍ਰਾਚੀਨ ਸਮੇਂ ਵਿੱਚ ਵਿਕਸਿਤ ਮਨੁੱਖੀ ਸੱਭਿਅਤਾ ਮੌਜੂਦ ਸੀ। ਪਰ ਸਾਡੇ ਸ਼ੁਰੂ ਤੋਂ ਹੀ ਧਾਰਮਿਕ ਪ੍ਰੰਪਰਾਵਾਂ ਦਾ ਗ਼ਲਬਾ ਐਨਾ ਸੀ ਕਿ ਵਿਗਿਆਨਕ ਖੋਜ ਦਾ ਮੁੱਢ ਵਿੱਚ ਹੀ ਗਲ ਘੁੱਟਿਆ ਜਾਂਦਾ ਸੀ। ਉਦਾਹਰਣ ਵਜੋਂ ਪ੍ਰਾਚੀਨ ਭਾਰਤ ਵਿੱਚ ਹੋਏ ਸ਼ੁਸਰਤ ਨਾਮ ਦੇ ਅਚਾਰੀਆ ਨੂੰ ਸਰਜਰੀ ਦਾ ਪਿਤਾਮਾ ਮੰਨਿਆ ਜਾਂਦਾ ਹੈ। ਉਸ ਨਾਲ ਜੋੜ ਕੇ ਬਹੁਤ ਵੱਡੇ ਵੱਡੇ ਦਾਅਵੇ ਕੀਤੇ ਜਾਂਦੇ ਹਨ ਕਿ ਉਹ ਅਜੋਕੀ ਪਲਾਸਟਿਕ ਸਰਜਰੀ ਵਾਂਗ ਕੱਟੇ ਹੋਏ ਅੰਗ ਜੋੜ ਦਿੰਦਾ ਸੀ। ਪਰ ਇਨ੍ਹਾਂ ਦਾਅਵਿਆਂ ਨੂੰ ਪਾਸੇ ਛੱਡਦੇ ਹੋਏ ਉਸ ਵੱਲੋਂ ਆਪਣੇ ਚੇਲਿਆਂ ਨੂੰ ਮਨੁੱਖੀ ਸਰੀਰ ਦੀ ਬਣਤਰ ਜਾਨਣ ਲਈ ਜੋ ਢੰਗ ਦੱਸਿਆ ਗਿਆ ਉਹ ਬਹੁਤ ਹੀ ਅਜੀਬ ਹੈ। ਉਸ ਅਨੁਸਾਰ ਮ੍ਰਿਤਕ ਦੇਹ ਨੂੰ ਮੁੰਜ ਜਾਂ ਸਣ ਆਦਿ ਵਿੱਚ ਲਪੇਟ ਕੇ ਹੌਲੀ ਵਗਦੀ ਨਦੀ ਵਿੱਚ ਕਿਸੇ ਹਨੇਰੇ ਥਾਂ ਰੱਖ ਕੇ ਗਲਣ ਦਿੱਤਾ ਜਾਵੇ। ਸੱਤ ਰਾਤਾਂ ਬਾਅਦ ਉਸ ਲਾਸ਼ ਨੂੰ ਕੱਢ ਕੇ ਉਸਦੀ ਚਮੜੀ ਸਖਤ ਜੜ੍ਹਾਂ ਜਾਂ ਖੁਰਦਰੇ ਘਾਹ ਨਾਲ ਹੌਲੀ ਹੌਲੀ ਖੁਰਚ ਕੇ ਲਾਹ ਦਿੱਤੀ ਜਾਵੇ। ਇਸ ਨਾਲ ਉਸਦੇ ਅੰਦਰਲੇ ਅੰਗ ਦਿਸਣ ਲੱਗ ਜਾਣਗੇ। ਇਹ ਤਰੀਕਾ ਇਸ ਲਈ ਅਪਣਾਇਆ ਗਿਆ ਕਿ ਪ੍ਰਚਲਿਤ ਧਾਰਮਿਕ ਵਿਚਾਰਾਂ ਅਨੁਸਾਰ ਮ੍ਰਿਤਕ ਦੇਹ ਦੀ ਚਾਕੂ ਨਾਲ ਚੀਰਫਾੜ ਕਰਨੀ ਪਾਪ ਸੀ। ਹੁਣ ਸੱਤ ਦਿਨਾਂ ਵਿੱਚ ਗਲ ਸੜ ਚੁੱਕੀ ਲਾਸ਼ ਤੋਂ ਕਿੰਨੀ ਕੁ ਸਹੀ ਜਾਣਕਾਰੀ ਮਿਲਦੀ ਹੋਵੇਗੀ, ਇਸਦਾ ਅੰਦਾਜ਼ਾ ਲਗਾਇਆ ਜਾ ਸਕਦਾ ਹੈ। ਇਹ ਢੰਗ ਅਪਣਾਅ ਕੇ ਸ਼ੁਸਰਤ ਜਾਂ ਉਸਦੇ ਚੇਲਿਆਂ ਨੇ ਮਨੁੱਖ ਦੀ ਸਰੀਰਕ ਬਣਤਰ ਬਾਰੇ ਕਿੰਨੀ ਕੁ ਜਾਣਕਾਰੀ ਹਾਸਲ ਕੀਤੀ ਇਸਦਾ ਵੀ ਕੋਈ ਵੇਰਵਾ ਨਹੀਂ ਮਿਲਦਾ, ਨਾ ਹੀ ਅੰਦਰਲੇ ਅੰਗਾਂ ਦੇ ਕੋਈ ਚਿੱਤਰ ਬਣਾਏ ਗਏ ਜਿਨ੍ਹਾਂ ਤੋਂ ਅਗਲੀ ਖੋਜ ਲਈ ਕੋਈ ਮੁੱਢ ਬੱਝ ਸਕਦਾ ਹੋਵੇ।

ਉਸ ਸਮੇਂ ਦੀ ਸੀਮਤ ਜਾਣਕਾਰੀ ਅਤੇ ਸੀਮਤ ਸਾਧਨਾਂ ਕਾਰਣ ਯੂਨਾਨੀ ਵਿਦਵਾਨਾਂ ਦੇ ਨਿਰੀਖਣਾਂ ਵਿੱਚ ਵੀ ਬਹੁਤ ਗਲਤੀਆਂ ਸਨ ਪਰ ਉਨ੍ਹਾਂ ਨੇ ਆਪਣੀ ਖੋਜ ਨੂੰ ਵਿਗਿਆਨਕ ਢੰਗ ਨਾਲ ਲਿਖਤਾਂ ਅਤੇ ਚਿੱਤਰਾਂ ਰਾਹੀਂ ਪੇਸ਼ ਕੀਤਾ ਜਿਸ ਉੱਤੇ ਅਗਲੇ ਵਿਗਿਆਨੀਆਂ ਨੂੰ ਕੰਮ ਕਰਨ ਲਈ ਬੁਨਿਆਦ ਮਿਲੀ। ਪਰ ਸਾਡੇ ਦੇਸ਼ ਵਿੱਚ ਨਾ ਤਾਂ ਸਰੀਰ ਦੀ ਅੰਦਰੂਨੀ ਰਚਨਾ ਲਈ ਜਾਨਣ ਲਈ ਵਰਤੇ ਜਾਣ ਵਾਲੇ ਢੰਗ-ਤਰੀਕੇ ਵਿਗਿਆਨਕ ਸਨ ਅਤੇ ਨਾ ਹੀ ਮਿਲੀ ਜਾਣਕਾਰੀ ਨੂੰ ਵਿਧੀਵਤ ਤਰੀਕੇ ਨਾਲ ਬਿਆਨ ਕੀਤਾ ਗਿਆ। ਸ਼ੁਸਰਤ ਦੇ ਸਿਰਫ ਕੁੱਝ ਕੁ ਸਲੋਕ ਮਿਲਦੇ ਹਨ ਜਿਨ੍ਹਾਂ ਵਿੱਚ ਬਿਮਾਰੀਆਂ ਦੇ ਇਲਾਜ ਲਈ ਕੁੱਝ ਟੋਟਕੇ ਦੱਸੇ ਗਏ ਹਨ।

**98767 10809**

**ਸ਼ੋਕ ਮਤਾ**

ਤਰਕਸ਼ੀਲ ਸੁਸਾਇਟੀ ਪੰਜਾਬ ਮਰਹੂਮ ਤਰਕਸ਼ੀਲ ਆਗੂ ਕ੍ਰਿਸ਼ਨ ਬਰਗਾੜੀ ਜੀ ਦੇ ਵੱਡੇ ਭੈਣ ਜੀ ਅਤੇ ਪਲਸ ਮੰਚ ਦੇ ਸੂਬਾ ਆਗੂ ਰਾਮ ਕੁਮਾਰ ਭਦੌੜ ਜੀ ਦੀ ਜੀਵਨ ਸਾਥਣ ਸਤਿਕਾਰਤ ਮਹਿੰਦਰ ਕੌਰ ਜੀ, “ਤਰਕਸ਼ੀਲ’ ਮੈਗਜ਼ੀਨ ਦੇ ਸੰਪਾਦਕੀ ਬੋਰਡ ਦੇ ਮੈਂਬਰ ਭੁਪਿੰਦਰ ਫੌਜੀ ਦੇ ਸਤਿਕਾਰਤ ਸਰੀਰ ਪ੍ਰਦਾਨੀ ਮਾਤਾ ਲਛਮੀ ਦੇਵੀ ਜੀ ਦੀ ਮੌਤ ’ਤੇ ਦੁੱਖ ਦਾ ਪ੍ਰਗਟਾਵਾ ਕਰਦੀ ਹੋਈ ਪੀੜਤ ਪਰਿਵਾਰ ਨਾਲ ਹਮਦਰਦੀ ਪ੍ਰਗਟਾਉਂਦੀ ਹੈ।

# ਸ਼ਹੀਦ ਅਸ਼ਫ਼ਾਕ ਉੱਲਾ ਖਾਂ

**ਅਮੋਲਕ ਸਿੰਘ**

ਸ਼ਹੀਦ ਅਸ਼ਫ਼ਾਕ ਉੱਲਾ ਖਾਂ ਦੀ ਅਮਿੱਟ ਕੁਰਬਾਨੀ ਅਦੁੱਤੀ ਹੈ। ਅਸ਼ਫ਼ਾਕ ਉੱਲਾ ਖਾਂ ਦਾ ਜਨਮ 22 ਅਕਤੂਬਰ 1900 ਨੂੰ ਉੱਤਰ ਪ੍ਰਦੇਸ਼ ਦੇ ਸ਼ਾਹਜਹਾਂਪੁਰ ਵਿੱਚ ਹੋਇਆ। ਉਹ ਬਚਪਨ ਤੋਂ ਹੀ ਸੁਤੰਤਰਤਾ ਸੰਗਰਾਮੀਆਂ ਦੀਆਂ ਸਰਗਰਮੀਆਂ ਵਿੱਚ ਸ਼ਾਮਲ ਹੋਣ ਲੱਗਾ। ਅਸ਼ਫ਼ਾਕ ਉੱਲਾ ਨੇ 1920 ਦੇ ਨਾ-ਮਿਲਵਰਤਨ ਅੰਦੋਲਨ ਦੌਰਾਨ ਸਕੂਲ ਦੀ ਪੜ੍ਹਾਈ ਛੱਡ ਦਿੱਤੀ ਅਤੇ ਆਜ਼ਾਦੀ ਬਾਰੇ ਲੋਕਾਂ ਨੂੰ ਜਾਗਰੂਕ ਕਰਨਾ ਸ਼ੁਰੂ ਕਰ ਦਿੱਤਾ। ਉਸਨੇ ਲੋਕਾਂ ਨੂੰ ਇਨਕਲਾਬੀ ਲਹਿਰ ਨਾਲ ਜੋੜਨਾ ਸ਼ੁਰੂ ਕੀਤਾ।

ਇਨਕਲਾਬੀਆਂ ਨੂੰ ਆਪਣੇ ਸੰਘਰਸ਼ ਲਈ ਹਥਿਆਰਾਂ ਅਤੇ ਪੈਸੇ ਦੀ ਲੋੜ ਸੀ। ਇਸ ਲਈ ਉਨ੍ਹਾਂ 7 ਅਗਸਤ 1925 ਨੂੰ ਸ਼ਾਹਜਹਾਂਪੁਰ ਵਿੱਚ ਇੱਕ ਮੀਟਿੰਗ ਬੁਲਾਈ। ਮੀਟਿੰਗ 'ਚ ਆਜ਼ਾਦੀ ਸੰਗਰਾਮ ਦੀਆਂ ਸਰਗਰਮੀਆਂ ਤੇਜ਼ ਕਰਨ ਦੀਆਂ ਲੋੜਾਂ ਦੀ ਪੂਰਤੀ ਲਈ ਸਰਕਾਰੀ ਖ਼ਜ਼ਾਨੇ ਉੱਪਰ ਹੱਲਾ ਬੋਲਣ ਦਾ ਫ਼ੈਸਲਾ ਹੋਇਆ। 9 ਅਗਸਤ 1925 ਨੂੰ ਸਚਿੰਦਰਨਾਥ ਬਖ਼ਸ਼ੀ, ਰਾਜਿੰਦਰ ਨਾਥ ਲਹਿਰੀ, ਬਿਸਮਿਲ ਅਤੇ ਅਸ਼ਫ਼ਾਕ ਉੱਲਾ ਖਾਂ ਸਮੇਤ ਦਸ ਇਨਕਲਾਬੀ ਸ਼ਾਹਜਹਾਂਪੁਰ ਤੋਂ ਲਖਨਊ ਪੁੱਜੇ। ਕਾਕੋਰੀ ਰੇਲਵੇ ਸਟੇਸ਼ਨ 'ਤੇ ਅਸ਼ਫ਼ਾਕ 'ਤੇ ਉਸਦੇ ਸਾਥੀਆਂ ਨੇ ਖ਼ਜ਼ਾਨੇ ਵਾਲੀ ਪੇਟੀ ਤੋੜ ਲਈ ਅਤੇ ਸਾਰੇ ਉੱਥੋਂ ਗਾਇਬ ਹੋ ਗਏ। ਚਾਰੇ ਪਾਸੇ ਕਾਕੋਰੀ ਕਾਂਡ ਦੇ ਚਰਚੇ ਹੋਣ ਲੱਗੇ। ਕ੍ਰਾਂਤੀਕਾਰੀਆਂ ਨੂੰ ਫੜ੍ਹਨ ਲਈ ਮੁਹਿੰਮ ਤੇਜ਼ ਹੋ ਗਈ। ਮੁਖ਼ਬਰੀ ਕਾਰਨ ਬਿਸਮਿਲ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਪਰ ਅਸ਼ਫ਼ਾਕ ਫ਼ਰਾਰ ਹੋ ਗਿਆ। ਕੁੱਝ ਸਮੇਂ ਬਾਅਦ ਉਸਦੇ ਇੱਕ ਨਜ਼ਦੀਕੀ ਨੇ ਧੋਖੇ ਨਾਲ ਅਸ਼ਫ਼ਾਕ ਨੂੰ 8 ਸਤੰਬਰ 1926 ਨੂੰ ਗ੍ਰਿਫ਼ਤਾਰ ਕਰਵਾ ਦਿੱਤਾ। ਮੁਕੱਦਮੇ ਬਾਅਦ ਅਸ਼ਫ਼ਾਕ ਨੂੰ ਫਾਂਸੀ ਦੀ ਸਜ਼ਾ ਸੁਣਾਈ ਗਈ। ਅਸ਼ਫ਼ਾਕ ਉੱਲਾ ਹੱਸਕੇ ਫਾਂਸੀ ਦਾ ਰੱਸਾ ਚੁੰਮ ਗਏ। ਉਹ ਆਪਣੇ ਲਹੂ ਨਾਲ ਹਿੰਦੂ, ਮੁਸਲਿਮ, ਸਿੱਖ, ਇਸਾਈ ਦੀ ਭਾਈਚਾਰਕ ਏਕਤਾ ਦਾ ਪੱਕਾ ਸਿਰਨਾਵਾਂ ਲਿਖ ਗਏ। ਅੱਜ ਭਾਜਪਾ ਹਕੂਮਤ ਇਸ ਜੋਟੀ ਨੂੰ ਤੋੜਨ ਹੀ ਨਹੀਂ ਲੱਗੀ ਸਗੋਂ ਹਰ ਹੀਲਾ ਵਰਤ ਕੇ ਆਪਸੀ ਭਾਈਚਾਰਕ ਸਾਂਝ ਵਿਚ ਜ਼ਹਿਰ ਧੂੜਨ ਅਤੇ ਇੱਕ ਦੂਜੇ ਦੇ ਦੁਸ਼ਮਣ ਬਣਾਉਣ ਲਈ ਗ਼ਲਤਾਨ ਹੈ।

ਸਾਡੇ ਸਮਿਆਂ ਅੰਦਰ ਅਸ਼ਫ਼ਾਕ ਉੱਲਾ ਖਾਂ ਦੀ ਲਾਸਾਨੀ ਸ਼ਹਾਦਤ ਅਨੇਕਾਂ ਮੁੱਲਵਾਨ ਸਬਕ ਸਿਰਜਦੀ ਹੈ। ਅੱਜ ਜਿਵੇਂ ਮੁਸਲਮਾਨ ਭਾਈਚਾਰੇ ਨੂੰ ਬੇਆਬਰੂ ਕਰਨ, ਚੋਣਵੇਂ ਹਮਲਿਆਂ ਨਾਲ, ਪੂਰੀ ਬੇਹਯਾਈ ਨਾਲ਼ ਨਿਸ਼ਾਨਾ ਬਣਾਉਣ ਦਾ ਧੰਦਾ ਮੋਦੀ, ਅਮਿਤ ਸ਼ਾਹ ਹਕੂਮਤ ਨੇ ਫੜ੍ਹ ਰੱਖਿਆ ਹੈ ਇਹ ਆਪਣੇ ਆਪ ਵਿੱਚ ਆਜ਼ਾਦੀ ਸੰਗਰਾਮ 'ਚ ਆਪਣਾ ਸਭ ਕੁੱਝ ਵਾਰਨ ਵਾਲਿਆਂ ਦੀ ਤੌਹੀਨ ਹੈ।

ਸ਼ਹੀਦ ਅਸ਼ਫ਼ਾਕ ਉੱਲਾ ਖ਼ਾਨ ਦੇ ਇੱਕ ਪੱਤਰ ਦੇ ਕੁੱਝ ਅੰਸ਼ ਉਸਦੀ ਜ਼ਿੰਦਗੀ ਦਾ ਦਰਪਣ ਪੇਸ਼ ਕਰਦੇ ਹਨ: "ਤੁਹਾਨੂੰ ਪਤਾ ਹੈ ਕਿ ਮੇਰੇ ਕੋਲ ਫੁੱਟੀ ਕੌਡੀ ਵੀ ਨਹੀਂ ਜਿਸ ਨਾਲ਼ ਮੈਂ ਕੰਮ ਚਲਾ ਸਕਾਂ। ਨੌਕਰੀ ਦਾ ਅਰਥ ਹੈ ਕਿ ਮੈਂ ਅਪਣੀਆਂ ਭਾਵਨਾਵਾਂ ਦਾ ਖਣਨ ਕਰ ਦੇਵਾਂ। ਮੈਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਮੈਂ ਅਜ਼ਾਦ ਜ਼ਿੰਦਗੀ ਜਿਉਂਣਾ ਚਾਹੁੰਦਾ ਹਾਂ। ਮੈਂ ਤਾਂ ਅਜ਼ਾਦੀ ਦਾ ਆਸ਼ਕ ਹਾਂ ਤੇ ਉਸਦੀ ਇੱਕ ਝਲਕ ਵੇਖਣ ਲਈ ਆਪਣੀ ਜਾਨ ਤੱਕ ਕੁਰਬਾਨ ਕਰ ਸਕਦਾ ਹਾਂ। ਗੁਲਾਮੀ ਦੀ ਮਾਲਾ ਚਾਹੇ ਕਿਸੇ ਵੀ ਤਰ੍ਹਾਂ ਦੀ ਹੋਵੇ ਮੈਂ ਅਪਣੇ ਗਲੇ 'ਚ ਪਹਿਨਣਾ ਨਹੀਂ ਚਾਹੁੰਦਾ। ਗੁਲਾਮੀ ਦਾ ਮਨ 'ਚ ਵਿਚਾਰ ਆਉਂਦਿਆਂ ਹੀ ਮੈਂ ਘੰਟਿਆਂ ਬੱਧੀ ਰੋਂਦਾ ਰਹਿੰਦਾ ਹਾਂ। ਪਰ ਰਿਸ਼ਤੇਦਾਰਾਂ ਦੀ ਇੱਛਾ ਹੈ ਕਿ ਮੈਂ ਨੌਕਰੀ ਕਰ ਲਵਾਂ ਤੇ ਅਪਣੀ ਬਿਰਧ ਮਾਂ ਦੀ ਸੇਵਾ ਕਰਾ। ਗੱਲ ਕਾਫੀ ਹੱਦ ਤੱਕ ਠੀਕ ਵੀ ਹੈ, ਪਰ ਫਿਰ ਮੈਨੂੰ ਦੇਸ਼ ਦੀਆਂ ਮਾਂਵਾਂ ਦਾ ਖਿਆਲ ਆਉਂਦਾ ਹੈ।

ਜੇ ਮੈਂ ਅੱਜ ਭੋਪਾਲ 'ਚ ਨੌਕਰੀ ਕਰਨੀ ਚਾਹਾਂ ਤਾਂ ਸਰ ਅਸਰਾਰ ਹਸਨ ਖਾਨ ਮੈਨੂੰ ਕੋਈ ਨਾ ਕੋਈ ਨੌਕਰੀ ਦਿਵਾ ਦੇਣਗੇ। ਮੇਰੇ ਭਰਾ ਨੇ ਮੈਨੂੰ ਉਹਨਾਂ ਨੂੰ ਮਿਲਣ ਲਈ ਕਿਹਾ ਤੇ ਉਹਨਾਂ ਦੀ ਸਿਫਾਰਸ਼ ਨਾਲ਼ ਮੈਨੂੰ ਫੌਜ 'ਚ ਸੂਬੇਦਾਰੀ ਤੁਰੰਤ ਮਿਲ ਜਾਵੇਗੀ ਪਰ ਇਸ ਨਾਲ਼ ਮੇਰੀਆਂ ਸਾਰੀਆਂ ਯੋਜਨਾਵਾਂ 'ਤੇ ਪਾਣੀ ਫਿਰ ਜਾਵੇਗਾ। ਮੈਂ ਸਿਰਫ਼ ਇਸ ਲਈ ਤਾਂ ਆਪਣੇ ਜੀਵਨ ਨੂੰ ਪਿਆਰ ਨਹੀਂ ਕਰਦਾ ਕਿ ਖੂਬ ਰੁਪਏ ਕਮਾਵਾਂ ਤੇ ਮੌਜਾਂ **ਬਾਕੀ ਪੰਨਾ 13 'ਤੇ**

ਕੇਸ ਰਿਪੋਰਟ

# ਭਵਿੱਖ ਦਾ ਰਾਹ

**ਕੁਲਜੀਤ ਡੰਗਰ ਖੇੜਾ**



ਜ਼ਿੰਦਗੀ ਜਿਉਣ ਪ੍ਰਤੀ ਦੂਰ-ਦ੍ਰਿਸ਼ਟੀ ਨਾ ਹੋਵੇ ਤਾਂ ਮਨੁੱਖ ਰਾਹ-ਰਸਤੇ ਤੋਂ ਭਟਕ ਜਾਂਦਾ ਹੈ। ਤਰਕਸ਼ੀਲ ਸੁਸਾਇਟੀ ਪਿਛਲੇ ਲੰਬੇ ਸਮੇਂ ਤੋਂ ਆਪਣੇ ਉਪਰਾਲਿਆਂ ਨਾਲ ਜ਼ਿੰਦਗੀ ਦੀਆਂ ਗੁੰਝਲਾਂ ਨੂੰ ਸੁਲਝਾਉਣ ਵਿੱਚ ਜੁਟੀ ਹੋਈ ਹੈ। ਜ਼ਿੰਦਗੀ ਨੂੰ ਨਵੀ ਦਿਸ਼ਾ ਪ੍ਰਦਾਨ ਕਰਨ ਦੇ ਅਜਿਹੇ ਉੱਦਮ ਸਬਕ ਤੇ ਪ੍ਰੇਰਨਾ ਦਾ ਸਬੱਬ ਵੀ ਬਣਦੇ ਹਨ। ਕਾਫ਼ੀ ਸਮਾਂ ਪਹਿਲਾਂ ਅਬੋਹਰ ਇਕਾਈ ਦੇ ਮੈਂਬਰ ਡਾ. ਰਵਿੰਦਰ ਦੇ ਮੈਡੀਕਲ ਸਟੋਰ ’ਤੇ ਲੱਗੇ ਨਵੇਂ ਸਾਲ ਦੇ ਤਰਕਸ਼ੀਲ ਕੈਲੰਡਰ ਨੂੰ ਵੇਖ ਦਵਾਈ ਲੈਣ ਆਏ ਇੱਕ ਨੌਜਵਾਨ ਨੇ ਪੁੱਛਿਆ “ਡਾ. ਸਾਹਿਬ ਇਹ ਤਰਕਸ਼ੀਲ ਸੁਸਾਇਟੀ ਵਾਲ਼ੇ ਕੀ ਕੰਮ ਕਰਦੇ ਹਨ?” ਰਵਿੰਦਰ ਨੇ ਉਸ ਨੂੰ ਦੱਸਿਆ ਕਿ ਸੁਸਾਇਟੀ ਲੋਕਾਂ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਨੂੰ ਪ੍ਰਫੁੱਲਿਤ ਕਰਨ ਲਈ ਕੰਮ ਕਰਦੀ ਹੈ ਤਾਂ ਜੋ ਲੋਕ ਰੂੜੀਵਾਦੀ ਸੋਚ ਵਿੱਚੋਂ ਬਾਹਰ ਨਿਕਲ ਕੇ ਸਮਾਜ ਦਾ ਵਧੀਆ ਅੰਗ ਬਣ ਸਕਣ। ਸੁਸਾਇਟੀ ਸਮਾਜ ਵਿੱਚ ਫੈਲੇ ਅੰਧ-ਵਿਸ਼ਵਾਸ਼ਾਂ, ਵਹਿਮਾਂ-ਭਰਮਾਂ ਨੂੰ ਖ਼ਤਮ ਕਰਨ ਅਤੇ ਘਰਾਂ ਵਿੱਚ ਵਾਪਰਦੀਆਂ ਗੈਰ-ਵਿਗਿਆਨਕ ਘਟਨਾਵਾਂ ਜਿਵੇਂ ਟੂਣੇ ਹੋਣਾ, ਕੱਪੜੇ ਕੱਟੇ ਜਾਣਾ, ਅੱਗ ਲੱਗਣ ਦੀਆਂ ਘਟਨਾਵਾਂ, ਓਪਰੀ ਕਸਰ ਵਰਗੇ ਅਖੌਤੀ ਵਰਤਾਰਿਆਂ ਨੂੰ ਵਿਗਿਆਨਕ ਤਰੀਕੇ ਨਾਲ਼ ਹੱਲ ਕਰਦੀ ਹੈ।

ਨੌਜਵਾਨ ਨੇ ਡਾ. ਰਵਿੰਦਰ ਦੀ ਗੱਲ ਪੂਰੇ ਧਿਆਨ ਨਾਲ ਸੁਣੀ। ਨਾਲ ਹੀ ਆਖਿਆ ਕਿ ਰਾਜਸਥਾਨ ਦੇ ਇੱਕ ਪਿੰਡ ਵਿੱਚ ਉਸਦੇ ਨਾਨਕੇ ਘਰ ਕਾਫ਼ੀ ਸਮੇਂ ਤੋਂ ਅਚਾਨਕ ਅੱਗ ਲੱਗਣ ਦੀਆਂ ਘਟਨਾਵਾਂ ਵਾਪਰ ਰਹੀਆਂ ਹਨ। ਅਨੇਕਾਂ ਅਖੌਤੀ ਬਾਬਿਆਂ ਤੇ ਮੌਲਵੀਆਂ ਤੋਂ ਬੰਨ੍ਹਣ ਕਰਵਾਇਆ ਹੈ ਪਰ ਪਰਨਾਲਾ ਉੱਥੇ ਦਾ ਉੱਥੇ ਹੀ ਹੈ। ਮੇਰੇ ਨਾਨਕੇ ਪਰਿਵਾਰ ਵਾਲੇ ਬਾਬਿਆਂ ਦੀਆਂ ਸੁੱਖ ਸੀਰਨੀਆਂ ਵਿੱਚ ਹਜ਼ਾਰਾਂ ਰੁਪਏ ਖਰਚ ਚੁੱਕੇ ਹਨ ਪਰ ਗੱਲ ਨਹੀਂ ਬਣੀ। ਕੀ ਤਰਕਸ਼ੀਲ ਸੁਸਾਇਟੀ ਵਾਲ਼ੇ ਇਸ ਮਸਲੇ ਨੂੰ ਹੱਲ ਕਰ ਸਕਦੇ ਹਨ? ਡਾ. ਰਵਿੰਦਰ ਨੇ ਹਾਂ ਵਿੱਚ ਸਿਰ ਹਿਲਾਇਆ ਤੇ ਤਰਕਸ਼ੀਲ ਸੁਸਾਇਟੀ ਦੀਆਂ ਕੇਸ ਹੱਲ ਕਰਨ ਦੀਆਂ ਸ਼ਰਤਾਂ ਵੀ ਦੱਸੀਆਂ। ਨੌਜਵਾਨ ਨੇ ਤੁਰੰਤ ਫੋਨ ਰਾਹੀਂ ਆਪਣੇ ਰਿਸ਼ਤੇਦਾਰਾਂ ਨੂੰ ਸੰਪਰਕ ਕਰਕੇ ਸਾਰੀ ਗੱਲ ਦੱਸੀ। ਉਹ ਸਾਰੀ ਗੱਲ ਸੁਣ ਕੇ ਆਪਣੀ ਇਸ ਮੁਸ਼ਕਲ ਤੋਂ ਨਿਜ਼ਾਤ ਪਾਉਣ ਲਈ ਸਹਿਮਤ ਹੋ ਗਏ।

ਅਗਲੇ ਐਤਵਾਰ ਮੈਂ, ਸੁਖਦੇਵ ਮਲੂਕਪੁਰੀ ਅਤੇ ਡਾ. ਰਵਿੰਦਰ ਉਸ ਨੌਜਵਾਨ ਨੂੰ ਨਾਲ ਲੈ ਕੇ ਮੰਡੀ ਪਦਮਪੁਰ ਦੇ ਨੇੜਲੇ ਪਿੰਡ ਦੇ ਉਸ ਘਰ ਪਹੁੰਚ ਗਏ। ਇਹ ਪਿੰਡ ਤੋਂ ਬਾਹਰ ਫਿਰਨੀ ’ਤੇ ਇੱਕ ਵੱਡੇ ਸਾਰੇ ਵਿਹੜੇ ਵਾਲ਼ਾ ਖੁੱਲ੍ਹਾ-ਡੁੱਲ੍ਹਾ ਘਰ ਸੀ। ਅਸੀਂ ਪਰਿਵਾਰਕ ਮੈਂਬਰਾਂ ਦੀ ਸੂਚਨਾ ਇਕੱਤਰ ਕਰਨ ਵਿੱਚ ਜੁਟ ਗਏ। ਉਸ ਪਰਿਵਾਰ ਵਿੱਚ ਬਜ਼ੁਰਗ ਮਾਤਾ ਪਿਤਾ, ਇੱਕ ਨੂੰਹ ਅਤੇ ਉਸਦਾ ਸੱਤ ਕੁ ਸਾਲਾਂ ਦਾ ਬੇਟਾ, ਦੋ ਨੌਜੁਆਨ ਕੁੜੀਆਂ ਅਤੇ ਇੱਕ ਲੜਕਾ ਸੀ। ਤਿੰਨੇ ਵਿਆਹ ਦੀ ਉਮਰ ਵਾਲੇ ਪਰ ਅਣ ਵਿਆਹੇ ਸਨ। ਬਜ਼ੁਰਗ ਤੋਂ ਪਤਾ ਲੱਗਿਆ ਕਿ ਉਸਦਾ ਵੱਡਾ ਮੁੰਡਾ ਵਿਆਹਿਆ ਹੋਇਆ ਹੈ ਤੇ ਉਹ ਕਤਲ ਦੇ ਦੋਸ਼ ਤਹਿਤ ਜੇਲ੍ਹ ਵਿੱਚ ਵੀਹ ਸਾਲੀ ਸਜ਼ਾ ਭੁਗਤ ਰਿਹਾ ਹੈ। ਉਸਨੇ ਇਸ਼ਾਰੇ ਨਾਲ ਦੱਸਿਆ ਕਿ ਆਹ ਬਹੂ ਅਤੇ ਮੁੰਡਾ ਉਸੇ ਦੇ ਹੀ ਹਨ। ਫ਼ਿਰ ਅਸੀਂ ਘਟਨਾਵਾਂ ਬਾਰੇ ਪੁੱਛਿਆ ਤਾਂ ਬਜ਼ੁਰਗ ਦੱਸਣ ਲੱਗਾ, ਘਰ ਵਿੱਚ ਸਭ ਤੋਂ ਪਹਿਲਾਂ ਛਟੀਆਂ ਦੇ ਢੇਰ ਨੂੰ ਅੱਗ ਲੱਗੀ। ਫਿਰ ਕੱਪੜਿਆਂ ਨੂੰ ਤੇ ਇੱਕ ਦਿਨ ਅਚਾਨਕ ਪਸ਼ੂਆਂ ਵਾਲ਼ੇ ਛੱਪਰ ਵਿੱਚੋਂ ਅੱਗ ਦੀਆਂ ਲਾਟਾਂ ਨਿਕਲਣ ਲੱਗੀਆਂ ਜਿਸ ਵਿੱਚ ਦੋ ਮੱਝਾਂ ਸੜ੍ਹ ਗਈਆਂ। ਫਿਰ ਟਰੈਕਟਰ ਨੂੰ ਤੇ ਫਿਰ ਪਤਾ ਨਹੀਂ ਹੁਣ ਤੱਕ ਘਰ ਦਾ ਬਹੁਤ ਸਾਰਾ ਕੀਮਤੀ ਸਮਾਨ ਅੱਗ ਲੱਗਣ ਨਾਲ ਸੜ ਕੇ ਸਵਾਹ ਹੋ ਚੁੱਕਾ ਹੈ। ਬਜ਼ੁਰਗ ਆਪਣੀ ਦੁੱਖ ਭਰੀ ਵਿੱਥਿਆ ਸੁਣਾਉਂਦੇ -ਸਣਾਉਂਦੇ ਭੁੱਬਾਂ ਮਾਰ ਕੇ ਰੋਣ ਲੱਗਿਆ। ਅਸੀਂ ਉਸਨੂੰ ਹੌਂਸਲਾ ਦਿੱਤਾ ਅਤੇ ਚੁੱਪ ਕਰਵਾਇਆ।

ਘਟਨਾਵਾਂ ਦੀ ਪੜਤਾਲ ਅੱਗੇ ਵਧੀ ਤਾਂ ਅੱਗ ਲੱਗਣ ਦੀਆਂ ਘਟਨਾਵਾਂ ਦੀ ਲੜੀ ਦੋਵੇਂ ਕੁੜੀਆਂ ਨਾਲ਼ ਜੁੜਨ ਲੱਗੀ। ਵੱਡੀ ਕੁੜੀ ਜੋ ਕਿ ਲਗਭਗ ਤੀਹ ਸਾਲਾਂ ਦੀ ਸੀ। ਜਦੋਂ ਅਸੀਂ ਉਸ ਨਾਲ਼ ਗੱਲ ਸ਼ੁਰੂ ਕੀਤੀ ਤਾਂ ਉਹ ਕਾਫ਼ੀ ਘਬਰਾਈ ਹੋਈ ਸੀ। ਅਸੀਂ ਉਸਨੂੰ ਵਿਸ਼ਵਾਸ ਵਿੱਚ ਲਿਆ ਤੇ ਆਖਿਆ ਕਿ ਉਸਨੂੰ ਕਿਸੇ ਤੋਂ ਡਰਨ ਦੀ ਲੋੜ ਨਹੀਂ ਹੈ। ਉਸਦੀ ਜੋ ਵੀ ਕੋਈ ਗੱਲ ਹੈ, ਉਹ ਪਰਿਵਾਰ ਦੇ

ਦੂਜੇ ਮੈਂਬਰਾਂ ਨਾਲ਼ ਸਾਂਝੀ ਨਹੀਂ ਕਰਨਗੇ। ਉਸ ਦੀ ਉਮਰ ਨੂੰ ਵੇਖਦੇ ਹੋਏ ਅਸੀਂ ਉਸਦੇ ਵਿਆਹ ਬਾਰੇ ਗੱਲ ਸ਼ੁਰੂ ਕੀਤੀ ਤੇ ਪੁੱਛਿਆ ਕਿ ਹੁਣ ਤੱਕ ਉਸਦਾ ਵਿਆਹ ਕਿਉਂ ਨਹੀਂ ਹੋਇਆ? ਇਸ ਸੁਣ ਕੇ 'ਤੇ ਉਹ ਅੱਖਾਂ ਭਰ ਆਈ ਤੇ ਕੁਸ਼ ਪਲ ਚੁੱਪ ਰਹਿ ਕੇ ਕਹਿਣ ਲੱਗੀ, ਇਸੇ ਗੱਲ ਦਾ ਹੀ ਤਾਂ ਸਾਰਾ ਰੌਲ਼ਾ ਹੈ। ਪਰਿਵਾਰ ਵਿੱਚ ਕਿਸੇ ਨੂੰ ਵੀ ਸਾਡੀ ਦੋਹਾਂ ਭੈਣਾਂ ਦੀ ਜ਼ਿੰਦਗੀ ਦੀ ਕੋਈ ਪ੍ਰਵਾਹ ਨਹੀਂ ਹੈ। ਸਾਰਾ ਟੱਬਰ ਦਿਨ ਰਾਤ ਖ਼ੇਤਾਂ ਦੇ ਕੰਮ ਵਿੱਚ ਲੱਗਾ ਰਹਿੰਦਾ ਹੈ। ਨਾ ਕਬੀਲਦਾਰੀ ਦੀ ਚਿੰਤਾ, ਨਾ ਗੁਜ਼ਰ ਰਹੇ ਵਕਤ ਦਾ ਫ਼ਿਕਰ। ਆਂਢ ਗੁਆਂਢ ਤੇ ਰਿਸ਼ਤੇਦਾਰਾਂ ਨਾਲ ਕੋਈ ਰਾਬਤਾ ਨਹੀਂ। ਮੈਂ ਵੱਡੀ ਹਾਂ ਤੇ ਮੇਰੀ ਛੋਟੀ ਭੈਣ ਸਤਾਈ ਵਰ੍ਹਿਆਂ ਦੀ ਹੋ ਗਈ ਹੈ। ਪਰਿਵਾਰ ਵਿੱਚ ਕਦੇ ਵਿਆਹ ਦੀ ਕੋਈ ਚਰਚਾ ਨੀਂ ਹੁੰਦੀ। ਘਰ ਵਿੱਚ ਕੋਈ ਵੀ ਵਿਆਹ ਦੀ ਗੱਲ ਨਹੀਂ ਤੋਰਦਾ। ਨਾ ਹੀ ਰਿਸ਼ਤੇਦਾਰਾਂ ਨਾਲ ਕੋਈ ਸਲਾਹ ਮਸ਼ਵਰਾ। ਇਹ ਠੀਕ ਹੈ ਕਿ ਕੰਮ ਬਿਨ੍ਹਾਂ ਗੁਜ਼ਾਰਾ ਨੀਂ ਹੁੰਦਾ, ਪਰ ਇਕੱਲਾ ਕੰਮ ਵੀ ਤਾਂ ਸਭ ਕੁਝ ਨੀਂ ਹੁੰਦਾ। ਮਾਂ ਬਾਪ ਨੇ ਪਰਿਵਾਰਕ ਜ਼ਿੰਮੇਵਾਰੀਆਂ ਵੀ ਤਾਂ ਨਿਭਾਉਣੀਆਂ ਹੁੰਦੀਆਂ ਹਨ। ਸ਼ਾਇਦ ਸਾਡੇ ਮਾਂ ਬਾਪ ਦੇ ਹਿੱਸੇ ਖ਼ੇਤਾਂ ਦਾ ਕੰਮ ਹੀ ਆਇਆ ਹੈ, ਜ਼ਿੰਮੇਵਾਰੀਆਂ ਨਹੀਂ। ਅਸੀਂ ਕੁਸ਼ ਬੋਲ ਨੀਂ ਸਕਦੀਆਂ, ਬੱਸ ਆਪਣੀ ਬੇਵਸੀ 'ਤੇ ਹੰਝੂ ਕੇਰ ਸਕਦੀਆਂ। ਜ਼ਿੰਦਗੀ ਵਿੱਚੋਂ ਗੁਆਚ ਰਹੇ ਸਕੂਨ ਨੂੰ ਚੁੱਪ ਚਾਪ ਵੇਖਣ ਲਈ ਮਜਬੂਰ ਹਾਂ।

ਗੱਲਾਂ-ਗੱਲਾਂ ਵਿੱਚ ਅਸੀਂ ਦੋਵੇਂ ਭੈਣਾਂ ਨੂੰ ਮਨਾਉਣ ਵਿੱਚ ਸਫ਼ਲ ਹੋ ਗਏ ਕਿ ਉਹ ਦੋਵੇਂ ਹੀ ਆਪਣੇ ਅੰਦਰਲੇ ਗੁੱਸੇ ਨੂੰ ਸ਼ਾਂਤ ਕਰਨ ਲਈ ਸੁਚੇਤ/ਅਚੇਤ ਰੂਪ ਵਿੱਚ ਅੱਗ ਲਾਉਣ ਦੀਆਂ ਘਟਨਾਵਾਂ ਕਰਦੀਆਂ ਸਨ। ਅਸੀਂ ਉਨ੍ਹਾਂ ਨੂੰ ਸਮਝਾਇਆ ਕਿ ਆਪਣੀ ਗੱਲ ਮਨਵਾਉਣ ਲਈ ਇਹ ਤਰੀਕਾ ਸਹੀ ਨਹੀਂ ਹੈ। ਇਸ ਨਾਲ਼ ਪਰਿਵਾਰ ਦਾ ਬਹੁਤ ਨੁਕਸਾਨ ਹੋਇਆ ਹੈ, ਨਾਲ ਮਾਨਸਿਕ ਸੰਤਾਪ ਵੱਖਰਾ। ਵੱਡੀ ਕੁੜੀ ਕਹਿਣ ਲੱਗੀ, ਸਰ ਤੁਹਾਡਾ ਕਹਿਣਾ ਆਪਣੀ ਥਾਂ ਠੀਕ ਹੈ ਪਰ ਸਾਡੇ ਮਨ ਦੀ ਹਾਲਤ ਬਾਰੇ ਵੀ ਤਾਂ ਕਿਸੇ ਨੇ ਨਹੀਂ ਸੋਚਿਆ? ਅਸੀਂ ਉਨ੍ਹਾਂ ਨੂੰ ਯਕੀਨ ਦਿਵਾਇਆ ਕਿ ਵਿਆਹ ਦੀ ਗੱਲ ਅਸਿੱਧੇ ਢੰਗ ਨਾਲ਼ ਪਰਿਵਾਰ ਨਾਲ਼ ਕਰਾਂਗੇ ਅਤੇ ਵਿਆਹ ਲਈ ਮਨਾਵਾਂਗੇ। ਪਰ ਸ਼ਰਤ ਇਹ ਹੈ ਕਿ ਤੁਸੀਂ ਇਸ ਤੋਂ ਬਾਅਦ ਕਦੇ ਅੱਗ ਨਹੀਂ ਲਗਾਉਣੀ। ਉਨ੍ਹਾਂ ਨੇ ਅੱਗੇ ਤੋਂ ਅੱਗ ਨਾ ਲਾਉਣ ਦੀ ਸਹਿਮਤੀ ਦਿੱਤੀ।

ਅਸੀਂ ਜਦੋਂ ਬਜ਼ੁਰਗ ਮਾਤਾ-ਪਿਤਾ ਨਾਲ਼ ਲੜਕੀਆਂ ਦੇ ਵਿਆਹ ਦੀ ਗੱਲ ਤੋਰੀ ਤਾਂ ਉਹਨਾਂ ਦਾ ਜਵਾਬ ਸੁਣਕੇ ਸਾਨੂੰ ਬੜੀ ਹੈਰਾਨੀ ਹੋਈ। ਉਨ੍ਹਾਂ ਦਾ ਕਹਿਣਾ ਸੀ ਕਿ ਜਦੋਂ ਸਾਡਾ ਵੱਡਾ ਮੁੰਡਾ ਜੇਲ੍ਹ ਤੋਂ ਛੁੱਟ ਕੇ ਆਵੇਗਾ, ਉਸ ਵੇਲੇ ਤਿੰਨਾਂ ਦਾ ਵਿਆਹ ਕਰਨਗੇ। ਸਾਡਾ ਤਰਕ ਸੀ ਕਿ ਉਸਦੀ ਜੇਲ੍ਹ ਦਾ ਸਮਾਂ ਤਾਂ ਹਾਲੇ ਕਈ ਸਾਲ ਪਿਆ ਹੈ। ਉਸ ਵੇਲੇ ਤੱਕ ਤਾਂ ਇਹਨਾਂ ਦੇ ਵਿਆਹ ਦੀ ਉਮਰ ਲੰਘ ਜਾਵੇਗੀ। ਉਨ੍ਹਾਂ ਨੂੰ ਇਹ ਜਾਣਕਾਰੀ ਦਿੱਤੀ ਕਿ ਜਿਹੜਾ ਵਿਅਕਤੀ ਜੇਲ੍ਹ ਵਿੱਚ ਹੁੰਦਾ ਹੈ, ਉਸਨੂੰ ਆਪਣੇ ਭੈਣ ਭਰਾਵਾਂ ਦੇ ਵਿਆਹ ਲਈ ਪੈਰੋਲ ਭਾਵ ਕੁੱਝ ਦਿਨਾਂ ਦੀ ਛੁੱਟੀ ਮਿਲ਼ ਜਾਂਦੀ ਹੈ। ਸਾਡੇ ਵੱਲੋਂ ਦੱਸੇ ਭਵਿੱਖ ਦੇ ਰਾਹ ਨੂੰ ਜਾਣ ਕੇ ਉਹ ਬਹੁਤ ਖ਼ੁਸ਼ ਹੋਏ ਅਤੇ ਆਪਣੀਆਂ ਦੋਹਾਂ ਲੜਕੀਆਂ ਦੇ ਜਲਦੀ ਵਿਆਹ ਕਰਨ ਲਈ ਮੰਨ ਗਏ। ਸ਼ਾਇਦ ਉਹਨਾਂ ਨੂੰ ਆਪਣੀ ਨਾਸਮਝੀ ਦਾ ਗਿਆਨ ਹੋ ਗਿਆ ਸੀ। ਕੁੱਝ ਸਮੇਂ ਬਾਅਦ ਦੋਵੇਂ ਕੁੜੀਆਂ ਅਤੇ ਮੁੰਡੇ ਦਾ ਵਿਆਹ ਹੋ ਗਿਆ। ਘਰ ਵਿੱਚ ਅਚਾਨਕ ਅੱਗ ਲੱਗਣ ਦੀਆਂ ਘਟਨਾਵਾਂ ਦਾ ਸਿਲਸਿਲਾ ਸਦਾ ਲਈ ਬੰਦ ਹੋ ਗਿਆ। **97819-25566**

---

**ਪੰਨਾ 11 ਦਾ ਬਾਕੀ** ... ਕਰਾਂ, ਸਗੋਂ ਮੈਂ ਤਾਂ ਇਸ ਲਈ ਜਿਉਂਦਾ ਰਹਿਣਾ ਚਾਹੁੰਦਾ ਹਾਂ ਕਿ ਮਾਤ ਭੂਮੀ ਲਈ ਅਜ਼ਾਦੀ ਪ੍ਰਾਪਤ ਕਰ ਸਕਾਂ। ਮੈਂ ਵੱਡੇ ਤੋਂ ਵੱਡੇ ਖ਼ਤਰੇ ਦੀ ਵੀ ਕੋਈ ਚਿੰਤਾ ਨਹੀਂ ਕਰਦਾ ਤੇ ਨਾ ਮੈਨੂੰ ਇਸ ਗੱਲ ਦਾ ਫਿਕਰ ਹੈ ਕਿ ਦੁਨੀਆਂ ਮੈਨੂੰ ਦੀਵਾਨਾ ਜਾ ਪਾਗਲ ਕਹਿੰਦੀ ਹੈ। ਇਹ ਮੇਰਾ ਵਿਸ਼ਵਾਸ ਹੈ ਕਿ ਮੈਂ ਇਸ ਲਈ ਹੀ ਜੀਵਾਂਗਾ 'ਤੇ ਇਸ ਲਈ ਹੀ ਮਰਾਂਗਾ।"

ਅਜੋਕੀ ਜਵਾਨੀ ਨੂੰ ਇਸ ਵਡਮੁੱਲੇ ਇਤਿਹਾਸ ਤੋਂ ਅਣਭਿੱਜ ਰੱਖਣ ਲਈ ਹਰ ਤਰ੍ਹਾਂ ਦੇ ਪਾਪੜ ਵੇਲੇ ਜਾ ਰਹੇ ਹਨ। ਜੇ ਸਾਡਾ ਲੁੱਟਿਆ ਪੁੱਟਿਆ ਅਤੇ ਕੁੱਟਿਆ ਜਾ ਰਿਹਾ ਸਮਾਜ ਇਸ ਇਤਿਹਾਸ ਨੂੰ ਗਲ਼ ਨਾਲ ਲਾਉਣ ਲੱਗ ਜਾਏ ਤਾਂ ਸਥਾਪਤੀ ਦੇ ਝੂਠ ਦੇ ਪੁਲੰਦੇ ਅਤੇ ਸ਼ਾਤਰਾਨਾ ਚਾਲਾਂ ਨੂੰ ਲੋਕ ਧੂੜ 'ਚ ਮਿਲਾ ਦੇਣਗੇ। ਇਹ ਲੋਕ ਆਪਣੇ ਅਮਰ ਸ਼ਹੀਦਾਂ ਦੀ ਵਿਰਾਸਤ ਦੇ ਫੁੱਲ ਖਿੜਨ ਲਾਉਣ ਲਈ ਸੰਗਰਾਮੀ ਰਾਹਾਂ ਤੇ ਤੁਰ ਪੈਣਗੇ।

ਸਾਰਾ ਢੋਲ ਢਮੱਕਾ ਅਤੇ ਤਾਣਾ ਬਾਣਾ ਇਸ ਲਈ ਹੀ ਹੈ ਕਿ ਲੋਕਾਂ ਨੂੰ ਆਪਣੀ ਅਮੀਰ ਵਿਰਾਸਤ ਨਾਲੋਂ ਕੱਟ ਕੇ ਝੂਠ ਦੇ ਪੁਲੰਦਿਆਂ ਨੂੰ ਇਤਿਹਾਸ ਬਣਾ ਕੇ ਪੇਸ਼ ਕੀਤਾ ਜਾਏ।

**98778 68710**

# ਪਰਾਲੀ ਸਾੜਨ ਅਤੇ ਹਵਾ ਪ੍ਰਦੂਸ਼ਣ ਦੀਆਂ ਸਮੱਸਿਆਵਾਂ

ਪ੍ਰੋ. ਅਰਵਿੰਦ



ਪੰਜਾਬ ਵਿੱਚ ਝੋਨੇ ਦੀ ਕਟਾਈ ਤੋਂ ਬਾਅਦ ਪਰਾਲੀ ਸਾੜਨ 'ਤੇ ਇਸ ਨਾਲ ਹੋਣ ਵਾਲੇ ਹਵਾ ਪ੍ਰਦੂਸ਼ਣ ਦਾ ਮਸਲਾ ਪਿਛਲੇ ਕਈ ਸਾਲਾਂ ਤੋਂ ਅਕਤੂਬਰ ਨਵੰਬਰ ਦੇ ਮਹੀਨਿਆਂ ਵਿੱਚ ਵੱਡੀ ਚਰਚਾ ਦਾ ਵਿਸ਼ਾ ਬਣਦਾ ਹੈ। ਦਿੱਲੀ ਵਿੱਚ ਇਨ੍ਹੀਂ ਦਿਨੀਂ ਹਵਾ ਬਹੁਤ ਪ੍ਰਦੂਸ਼ਿਤ ਹੋ ਜਾਂਦੀ ਹੈ ਅਤੇ ਸਾਹ ਲੈਣਾ ਵੀ ਮੁਸ਼ਕਿਲ ਹੋ ਜਾਂਦਾ ਹੈ। ਦਿੱਲੀ ਦੀ ਹਵਾ ਦਾ ਮਿਆਰ ਏਨਾ ਮਾੜਾ ਹੋ ਜਾਂਦਾ ਹੈ ਕਿ ਸਕੂਲ ਬੰਦ ਕਰਨੇ ਪੈਂਦੇ ਹਨ, ਸਾਹ ਨਾਲ ਸਬੰਧਿਤ ਰੋਗਾਂ ਵਿੱਚ ਬਹੁਤ ਵਾਧਾ ਹੁੰਦਾ ਹੈ ਤੇ ਦਿੱਲੀ ਵਾਸੀਆਂ ਦੀ ਸਿਹਤ 'ਤੇ ਬਹੁਤ ਬੁਰਾ ਅਸਰ ਪੈਂਦਾ ਹੈ। ਦਿੱਲੀ ਭਾਰਤ ਦੀ ਰਾਜਧਾਨੀ ਹੈ। ਇਸ ਲਈ ਇਹ ਮਸਲਾ ਕੌਮਾਂਤਰੀ ਭਾਈਚਾਰੇ ਸਾਹਮਣੇ ਭਾਰਤ ਦੀ ਨਮੋਸ਼ੀ ਦਾ ਕਾਰਨ ਵੀ ਬਣਦਾ ਹੈ। ਹਰ ਵਾਰ ਅਖ਼ਬਾਰਾਂ, ਸ਼ੋਸ਼ਲ ਮੀਡੀਆ, ਸਰਕਾਰੀ ਫਰਮਾਨਾਂ ਅਤੇ ਹੋਰ ਸੂਚਨਾਵਾਂ ਵਿੱਚ ਝੋਨੇ ਦੀ ਪਰਾਲੀ ਦੇ ਸਾੜਨ ਉਪਰੰਤ ਪੰਜਾਬ, ਹਰਿਆਣਾ ਅਤੇ ਪੱਛਮੀ ਉੱਤਰ ਪ੍ਰਦੇਸ਼ ਤੋਂ ਦਿੱਲੀ ਵਿੱਚ ਇਸ ਕਾਰਨ ਪੈਦਾ ਹੋਏ ਧੂੰਏਂ ਨੂੰ ਹੀ ਰਾਜਧਾਨੀ ਵਿੱਚ ਹੋਣ ਵਾਲੇ ਪ੍ਰਦੂਸ਼ਣ ਦਾ ਕਾਰਨ ਦੱਸਿਆ ਜਾਂਦਾ ਹੈ। ਕਿਸਾਨਾਂ ਨੂੰ ਲਗਾਤਾਰ ਕਿਹਾ ਜਾਂਦਾ ਹੈ ਕਿ ਪਰਾਲੀ ਨਾ ਸਾੜਨ ਅਤੇ ਇਸ ਵਿਰੁੱਧ ਕਾਨੂੰਨ ਆਦਿ ਵੀ ਬਣਾਏ ਗਏ ਹਨ। ਇਸ ਸਾਰੀ ਚਰਚਾ 'ਤੇ ਇਸ ਸਬੰਧੀ ਸਿਰਜੇ ਬਿਰਤਾਂਤ ਤੋਂ ਇਉਂ ਜਾਪਦਾ ਹੈ ਕਿ ਕਿਸਾਨਾਂ ਵੱਲੋਂ ਖੇਤ ਖਾਲੀ ਕਰਨ ਲਈ ਪਰਾਲੀ ਨੂੰ ਲਗਾਈ ਜਾਣ ਵਾਲੀ ਅੱਗ ਦਾ ਧੂੰਆਂ ਹੀ ਹਵਾ ਪ੍ਰਦੂਸ਼ਣ ਅਤੇ ਖਾਸਕਰ ਦਿੱਲੀ ਦੇ ਹਵਾ ਪ੍ਰਦੂਸ਼ਣ ਦਾ ਕਾਰਨ ਹੈ।

ਦਿੱਲੀ ਦੇ ਸਭ ਤੋਂ ਵੱਧ ਪ੍ਰਦੂਸ਼ਿਤ ਦਿਨਾਂ ਦੀਆਂ ਤਰੀਕਾਂ ਦਾ ਪਰਾਲੀ ਸਾੜਨ ਦੇ ਦਿਨਾਂ ਨਾਲ ਮੇਲ ਖਾਣਾ ਆਪਣੇ ਆਪ ਵਿੱਚ ਸਾਬਿਤ ਨਹੀਂ ਕਰਦਾ ਕਿ ਦਿੱਲੀ ਦਾ ਪ੍ਰਦੂਸ਼ਣ ਪਰਾਲੀ ਸੜਨ ਦੇ ਧੂੰਏ ਕਰਕੇ ਹੈ। ਵਿਗਿਆਨਕ ਤਰੀਕਾ ਸਾਨੂੰ ਦੱਸਦਾ ਹੈ ਕਿ ਦੋ ਵਰਤਾਰਿਆਂ ਦਾ ਇੱਕੋ ਸਮੇਂ ਵਾਪਰਨਾ ਆਪਣੇ ਆਪ ਵਿੱਚ ਇੱਕ ਨੂੰ ਦੂਸਰੇ ਦਾ ਕਾਰਨ ਜਾਂ ਉਨ੍ਹਾਂ ਵਿੱਚ ਸਿੱਧਾ ਸਬੰਧ ਸਾਬਿਤ ਨਹੀਂ ਕਰਦਾ। ਵਰਤਾਰਿਆਂ ਦੇ ਇੱਕੋ ਸਮੇਂ ਵਾਪਰਨ ਦੇ ਹੋਰ ਕਾਰਨ ਵੀ ਹੋ ਸਕਦੇ ਹਨ। ਦਿੱਲੀ ਦਾ ਹਵਾ ਮਿਆਰ ਇੰਡੈਕਸ (Air Quality Index) ਮਾੜਾ ਹੋਣਾ ਤੇ ਉਨ੍ਹੀਂ ਦਿਨੀਂ ਪਰਾਲੀ ਨਾਲ ਸਬੰਧਿਤ ਅੱਗਾਂ ਵੱਧ ਲੱਗਣਾ ਆਪਣੇ ਆਪ ਵਿੱਚ ਕੋਈ ਸਬੂਤ ਨਹੀਂ ਹੈ ਕਿ ਪਰਾਲੀ ਸਾੜਨ ਦਾ ਧੂੰਆਂ ਹੀ ਦਿੱਲੀ ਵਿੱਚ ਪ੍ਰਦੂਸ਼ਣ ਪੈਦਾ ਕਰ ਰਿਹਾ ਹੈ। ਇਸ ਸੰਦਰਭ ਵਿੱਚ ਕੋਈ ਵੀ ਨਿਰਣਾ ਲੈਣ ਤੋਂ ਪਹਿਲਾਂ ਹਵਾ ਪ੍ਰਦੂਸ਼ਣ ਨਾਲ ਸਬੰਧਿਤ ਤੱਥਾਂ ਨੂੰ ਘੋਖਣ ਅਤੇ ਉਨ੍ਹਾਂ ਦੇ ਵਿਗਿਆਨਕ ਵਿਸ਼ਲੇਸ਼ਣ ਦੀ ਲੋੜ ਹੈ। ਵੱਖ-ਵੱਖ ਤਰ੍ਹਾਂ ਦੇ ਕਣ ਹਵਾ ਵਿੱਚ ਰਲ ਜਾਂਦੇ ਹਨ ਜੋ ਪ੍ਰਦੂਸ਼ਣ ਦਾ ਕਾਰਨ ਬਣਦੇ ਹਨ। ਕਣਾਂ ਕਾਰਨ ਸੂਰਜ ਦੀ ਰੌਸ਼ਨੀ ਰੁਕਦੀ ਹੈ, ਸਾਹ ਲੈਣ ਵਿੱਚ ਮੁਸ਼ਕਿਲ ਪੈਦਾ ਹੁੰਦੀ ਹੈ ਅਤੇ ਕਈ ਕਣ ਫੇਫੜਿਆਂ ਰਾਹੀਂ ਸਰੀਰ ਵਿੱਚ ਦਾਖਲ ਹੋ ਕੇ ਕੈਂਸਰ ਵਰਗੀਆਂ ਬਿਮਾਰੀਆਂ ਦਾ ਕਾਰਨ ਵੀ ਬਣਦੇ ਹਨ। ਵੱਡੇ ਕਣ ਤਾਂ ਧਰਤੀ ਦੇ ਗੁਰੂਤਾ ਆਕਰਸ਼ਣ ਕਰਕੇ ਕੁੱਝ ਸਮੇਂ ਬਾਅਦ ਧਰਤੀ ਦੀ ਸਤਹਿ 'ਤੇ ਬੈਠ ਜਾਂਦੇ ਹਨ ਪਰ ਬਾਰੀਕ ਕਣ ਹਵਾ ਵਿੱਚ ਲਟਕੇ ਰਹਿੰਦੇ ਹਨ ਅਤੇ ਆਮ ਤੌਰ 'ਤੇ ਜਾਂ ਤਾਂ ਬਾਰਿਸ਼ ਨਾਲ ਰਲ ਕੇ ਖਤਮ ਹੋ ਜਾਂਦੇ ਹਨ ਤੇ ਜਾਂ ਫਿਰ ਹਵਾ ਵਗਣ ਨਾਲ ਕਿਤੇ ਹੋਰ ਚਲੇ ਜਾਂਦੇ ਜਾਂ ਖਿੰਡ ਜਾਂਦੇ ਹਨ। ਇਹ ਲਟਕੇ ਹੋਏ ਕਣ ਆਪਣੇ ਆਪ ਧਰਤੀ ਦੀ ਸਤਹਿ 'ਤੇ ਨਹੀਂ ਬੈਠਦੇ ਅਤੇ ਮੀਂਹ ਨਾ ਪੈਣ ਜਾਂ ਹਵਾ ਨਾ ਵਗਣ ਦੀ ਸੂਰਤ ਵਿੱਚ ਕਈ ਕਈ ਦਿਨ ਲਟਕੇ ਰਹਿ ਸਕਦੇ ਹਨ। ਆਮ ਤੌਰ 'ਤੇ ਹਵਾ ਪ੍ਰਦੂਸ਼ਣ ਇੱਕ ਕਿਊਬ ਮੀਟਰ ਹਵਾ ਵਿੱਚ 2.5 ਮਾਈਕਰਾਨ (ਮਿਲੀਮੀਟਰ ਦਾ ਹਜਾਰਵਾਂ ਹਿੱਸਾ) ਤੋਂ ਘੱਟ ਆਕਾਰ ਦੇ ਕਣਾਂ ਦੀ ਗਿਣਤੀ ਕਰ ਕੇ ਨਿਰਧਾਰਤ ਕੀਤਾ ਜਾਂਦਾ ਹੈ। ਜੇ ਇਨ੍ਹਾਂ ਕਣਾਂ ਦੀ ਗਿਣਤੀ ਇੱਕ ਕਿਊਬ ਮੀਟਰ ਵਿੱਚ 50 ਤੋਂ ਵੱਧ ਹੋਵੇ ਤਾਂ ਹਵਾ ਨੂੰ ਪ੍ਰਦੂਸ਼ਿਤ ਮੰਨਿਆ ਜਾਂਦਾ ਹੈ। ਗਿਣਤੀ ਬਹੁਤ ਜ਼ਿਆਦਾ ਹੋਣ ਨਾਲ ਕਈ ਵਾਰ ਸੂਰਜ ਦੀ ਰੌਸ਼ਨੀ ਵੀ ਰੁਕ ਜਾਂਦੀ ਹੈ ਅਤੇ ਸਾਹ ਲੈਣ ਵਿੱਚ ਸਖਤ ਦਿੱਕਤ ਆਉਂਦੀ ਹੈ। ਦਿੱਲੀ ਵਿੱਚ ਅਕਤੂਬਰ ਨਵੰਬਰ ਦੇ ਲਗਭਗ ਸਾਰੇ ਦਿਨਾਂ ਵਿੱਚ ਇਹ ਗਿਣਤੀ 100 ਤੋਂ ਵੱਧ ਹੀ ਹੁੰਦੀ ਹੈ ਤੇ ਕਈ ਦਿਨਾਂ ਵਿੱਚ 400 ਤੱਕ ਵੀ ਪਹੁੰਚ ਜਾਂਦੀ ਹੈ ਜੋ ਬਹੁਤ ਚਿੰਤਾਜਨਕ ਹੈ।

ਸਭ ਤੋਂ ਪਹਿਲਾਂ ਸਮਝਣ ਦੀ ਲੋੜ ਹੈ ਕਿ ਇਹ ਬਾਰੀਕ ਕਣ ਕਿੱਥੋਂ ਕਿੱਥੋਂ ਪੈਦਾ ਹੁੰਦੇ ਹਨ। ਵਾਹਨਾਂ ਦਾ ਧੂੰਆਂ, ਫੈਕਟਰੀਆਂ ਦਾ ਧੂੰਆਂ, ਉਸਾਰੀ ਦਾ ਮਿੱਟੀ ਘੱਟਾ, ਘਰਾਂ ਵਿੱਚ ਅੱਗਾਂ, ਕੂੜੇ ਦੇ ਢੇਰਾਂ 'ਤੇ ਅੱਗਾਂ, ਜਨਤਕ ਥਾਵਾਂ 'ਤੇ ਅੱਗਾਂ, ਦੀਵਾਲੀ ਦੇ ਪਟਾਕੇ ਅਤੇ ਕਿਸਾਨਾਂ ਦੁਆਰਾ ਖੇਤੀ ਦੀ ਰਹਿੰਦ-ਖੂੰਹਦ ਨੂੰ ਲਗਾਈਆਂ ਅੱਗਾਂ ਇਨ੍ਹਾਂ ਕਣਾਂ ਦੇ ਪੈਦਾ ਹੋਣ ਅਤੇ ਹਵਾ ਵਿੱਚ ਰਲਣ ਦੇ ਮੁੱਖ ਕਾਰਨ ਹਨ। ਸਿਆਲ ਦੇ ਮੌਸਮ ਵਿੱਚ ਜਦੋਂ ਸੂਰਜ ਤੋਂ ਊਰਜਾ ਦੀ ਮਾਤਰਾ ਘਟ ਜਾਂਦੀ ਹੈ ਤਾਂ ਹਵਾ ਦਾ ਤਾਪਮਾਨ ਤੇ ਗਤੀ ਵੀ ਘਟ ਜਾਂਦੀ ਹੈ। ਇਸ ਦੇ ਫਲਸਰੂਪ ਕਣਾਂ ਦੇ ਇਕੱਠੇ ਹੋ ਕੇ ਇੱਕ ਹੀ ਖੇਤਰ ਵਿੱਚ ਫਸੇ ਰਹਿਣ ਦੀ ਸੰਭਾਵਨਾ ਵਧ ਜਾਂਦੀ ਹੈ। ਇਸੇ ਲਈ ਸ਼ਹਿਰੀ ਇਲਾਕਿਆਂ ਵਿੱਚ ਪ੍ਰਦੂਸ਼ਣ ਦੀ ਸਮੱਸਿਆ ਗੰਭੀਰ ਹੋ ਜਾਂਦੀ ਹੈ। ਬਾਰਿਸ਼ ਤੇ ਕੇਵਲ ਬਾਰਿਸ਼ ਹੀ ਇਸ ਪ੍ਰਦੂਸ਼ਣ ਤੋਂ ਛੁਟਕਾਰਾ ਦਿਵਾਉਂਦੀ ਹੈ।

ਮੰਨ ਕੇ ਚੱਲੀਏ ਕਿ ਕਿਸੇ ਇੱਕ ਦਿਨ ਹਵਾ ਪੱਛਮ ਤੋਂ ਪੂਰਬ ਵੱਲ ਵਗ ਰਹੀ ਹੈ ਤੇ ਪਰਾਲੀ ਵਾਲਾ ਧੂੰਆ ਪੰਜਾਬ ਹਰਿਆਣੇ ਵੱਲੋਂ ਦਿੱਲੀ ਵੱਲ ਜਾ ਰਿਹਾ ਹੈ। ਉਸ ਸਮੇਂ ਹਵਾ ਦਿੱਲੀ ਵਿੱਚੋਂ ਵੀ ਪੂਰਬ ਵੱਲ ਵਗ ਰਹੀ ਹੋਵੇਗੀ ਅਤੇ ਧੂੰਏ ਨੂੰ ਦਿੱਲੀ ਤੋਂ ਬਾਹਰ ਵੱਲ ਲਿਜਾ ਰਹੀ ਹੋਵੇਗੀ। ਇਕੋ ਸਮੇਂ ਸਾਰੇ ਪਾਸਿਆਂ ਤੋਂ ਦਿੱਲੀ ਵੱਲ ਹਵਾ ਨਹੀਂ ਵਗ ਸਕਦੀ। ਜਿੰਨੀ ਹਵਾ ਦਿੱਲੀ ਵਿੱਚ ਆਵੇਗੀ ਲਗਭਗ ਉਨੀ ਹੀ ਹਵਾ ਦਿੱਲੀ ਵਿੱਚੋਂ ਨਿਕਲੇਗੀ ਅਤੇ ਨਾਲ ਹੀ ਪ੍ਰਦੂਸ਼ਣ ਵਾਲੇ ਕਣ ਵੀ ਨਿਕਲਣਗੇ। ਜੇ ਕਿਸੇ ਹੋਰ ਦਿਨ ਪੱਛਮੀ ਉੱਤਰ ਪ੍ਰਦੇਸ਼ ਵੱਲੋਂ ਹਵਾ ਦਿੱਲੀ ਵੱਲ ਵਗ ਰਹੀ ਹੋਵੇਗੀ ਤਾਂ ਉਸ ਦਿਨ ਪੰਜਾਬ ਹਰਿਆਣਾ ਵੱਲੋਂ ਹਵਾ ਦਿੱਲੀ ਵੱਲ ਨਹੀਂ ਵਗ ਸਕਦੀ। ਜੇ ਕੁੱਝ ਸਮੇਂ ਲਈ ਸਥਾਨਕ ਕਾਰਨਾਂ ਕਰਕੇ ਇੱਕ ਘੱਟ ਦਬਾਅ ਵਾਲਾ ਖੇਤਰ ਬਣ ਵੀ ਜਾਵੇ ਤਾਂ ਛੇਤੀ ਹਵਾ ਦਿੱਲੀ ਵੱਲ ਵਗਣ ਕਾਰਨ ਇਹ ਸਥਿਤੀ ਬਦਲ ਜਾਵੇਗੀ ਤੇ ਹਵਾ ਇੱਕ ਪਾਸਿਓਂ ਦਿੱਲੀ ਅੰਦਰ ਆਵੇਗੀ ਅਤੇ ਦੂਸਰੇ ਪਾਸਿਓਂ ਬਾਹਰ ਜਾਵੇਗੀ।

ਵਿਗਿਆਨ ਦਾ ਨਿਯਮ ਹੈ ਕਿ ਮਾਦਾ ਖਤਮ ਨਹੀਂ ਕੀਤਾ ਜਾ ਸਕਦਾ, ਦਿੱਲੀ ਕੋਈ ਸਿਆਹ ਸੁਰਾਖ਼ (ਬਲੈਕ ਹੋਲ) ਨਹੀਂ ਹੈ ਕਿ ਸਾਰੇ ਪਾਸਿਓਂ ਹਵਾ ਸਿਰਫ਼ ਦਿੱਲੀ ਵੱਲ ਵਗਦੀ ਰਹੇਗੀ, ਜੇ ਇਸ ਤਰ੍ਹਾਂ ਹੋਵੇ ਤਾਂ ਫਿਰ ਹਵਾ ਦੇ ਅਣੂ ਕਿੱਥੇ ਜਾਣਗੇ? ਹਵਾ ਦੇ ਦਬਾਅ ਅਤੇ ਵਗਣ ਦੀਆਂ ਦਿਸ਼ਾਵਾਂ ਦਾ ਡੇਟਾ ਮੌਜੂਦ ਹੈ ਜੋ ਇਸੇ ਗੱਲ ਦੀ ਗਵਾਹੀ ਦਿੰਦਾ ਹੈ। ਦੂਸਰੀ ਇਹ ਗੱਲ ਵੀ ਵਾਚਣੀ ਜਰੂਰੀ ਹੈ ਕਿ ਜਿੱਥੋਂ ਹਵਾ ਜਾ ਰਹੀ ਹੈ ਉੱਥੇ ਹਵਾ ਵਿੱਚ ਕਣਾਂ ਦੀ ਗਿਣਤੀ ਕਿੰਨੀ ਹੈ। ਪੰਜਾਬ ਵਿੱਚ ਪਰਾਲੀ ਸਾੜਨ ਤੋਂ ਪੈਦਾ ਹੋਏ ਧੂੰਏ ਨਾਲ ਮੁਸ਼ਕਿਲਾਂ ਤਾਂ ਆਉਂਦੀਆ ਹਨ ਪਰ ਸਥਿਤੀ ਦਿੱਲੀ ਨਾਲੋਂ ਮਾੜੀ ਨਹੀਂ ਹੁੰਦੀ। ਜੇ ਪੰਜਾਬ ਤੋਂ ਗਈ ਹਵਾ ਦਿੱਲੀ ਪ੍ਰਦੂਸ਼ਣ ਦਾ ਮੁੱਖ ਕਾਰਨ ਹੋਵੇ ਤਾਂ ਪੰਜਾਬ ਵਿੱਚ ਪੀ ਐਮ 2.5 ਕਣਾਂ ਦੀ ਗਿਣਤੀ ਦਿੱਲੀ ਨਾਲੋਂ ਜ਼ਿਆਦਾ ਹੋਣੀ ਚਾਹੀਦੀ ਹੈ, 250 ਕਿਲੋਮੀਟਰ ਦੂਰ ਪਹੁੰਚਦਿਆਂ ਪਹੁੰਚਦਿਆਂ ਬਹੁਤ ਸਾਰੇ ਕਣ ਖਿੰਡ ਪੁੰਡ ਜਾਣਗੇ, ਪੂਰਬ ਵੱਲੋਂ ਹਵਾ ਵਗਣ ਸਮੇਂ ਇਹ ਲਾਹੌਰ ਵੀ ਪਹੁੰਚ ਸਕਦੇ ਨੇ। ਅਜਿਹੀ ਕੀ ਗੱਲ ਹੈ ਕਿ ਹਵਾ ਦੇ ਪ੍ਰਦੂਸ਼ਣ ਦੀ ਗੰਭੀਰਤਾ ਦਿੱਲੀ ਵਿੱਚ ਜਾ ਕੇ ਬਣਦੀ ਹੈ ਜਦੋਂ ਕਿ ਕਣ ਪੰਜਾਬ, ਹਰਿਆਣਾ ਤੇ ਉੱਤਰ ਪ੍ਰਦੇਸ਼ ਵਿੱਚ ਉਤਪੰਨ ਹੋ ਰਹੇ ਹੁੰਦੇ ਹਨ। ਪੰਜਾਬ ਦੇ ਝੋਨੇ ਦੀ ਕਾਸ਼ਤ ਅਧੀਨ ਰਕਬੇ ਵਿੱਚ ਪਿਛਲੇ 25 ਸਾਲ ਵਿੱਚ ਕੋਈ ਖਾਸ ਵਾਧਾ ਨਹੀਂ ਹੋਇਆ ਅਤੇ ਇਹ ਲਗਭਗ 6000,000 ਤੋਂ 7000,000 ਏਕੜ ਦੇ ਕਰੀਬ ਰਿਹਾ ਹੈ (ਹਰਿਆਣਾ ਤੇ ਉੱਤਰ ਪ੍ਰਦੇਸ਼ ਦਾ ਡੇਟਾ ਵੀ ਲਗਭਗ ਇਹੋ ਜਿਹਾ ਹੀ ਹੋਵੇਗਾ) ਪਰ ਦਿੱਲੀ ਦੇ ਹਵਾ ਪ੍ਰਦੂਸ਼ਣ ਦੀ ਸਥਿਤੀ ਵਿੱਚ ਇਨ੍ਹਾਂ ਸਾਲਾਂ ਵਿੱਚ ਭਾਰੀ ਨਿਘਾਰ ਆਇਆ ਹੈ। ਉਪਰੋਕਤ ਤੋਂ ਮਨ ਵਿੱਚ ਸ਼ੱਕ ਪੈਦਾ ਹੁੰਦਾ ਹੈ ਕਿ ਦਿੱਲੀ ਵਿਚਲੇ ਪ੍ਰਦੂਸ਼ਣ ਨੂੰ ਆਲੇ-ਦੁਆਲੇ ਦੇ ਖੇਤਰਾਂ ਵਿੱਚ ਖੇਤੀ ਦੀ ਰਹਿੰਦ ਖੂੰਹਦ ਸਾੜਨ ਨਾਲ ਜੋੜਨ ਦਾ ਬਿਰਤਾਂਤ ਕਿਧਰੇ ਗਲਤ ਤਾਂ ਨਹੀਂ?

ਉਪਗ੍ਰਹਿਆਂ ਰਾਹੀਂ ਹਰ ਖੇਤਰ ਬਾਰੇ ਜਾਣਕਾਰੀ ਇਕੱਠੀ ਕੀਤੀ ਜਾਂਦੀ ਹੈ। ਉਪਗ੍ਰਹਿ ਵੱਖ ਵੱਖ ਕੈਮਰਿਆਂ ਨਾਲ ਕਈ ਤਰ੍ਹਾਂ ਦੇ ਫਿਲਟਰ ਲਗਾ ਕੇ ਧਰਤੀ ਦੇ ਖਿੱਤਿਆਂ ਦੀਆਂ ਫੋਟੋਆਂ ਖਿੱਚਦੇ ਹਨ ਅਤੇ ਇਸ ਡੇਟਾ ਤੋਂ ਬੱਦਲਾਂ ਦੀ ਹਿਲਜੁਲ, ਹਵਾ ਵਿਚਲੀਆਂ ਧਾਰਾਵਾਂ, ਸ਼ਹਿਰੀ ਤੇ ਆਬਾਦੀ ਵਾਲੀਆਂ ਜਗਾਹਾਂ ਦੀ ਨਿਸ਼ਾਨਦੇਹੀ, ਫਸਲਾਂ ਤੇ ਜੰਗਲਾਂ ਦੀ ਦਸ਼ਾ, ਸਤਹੀ ਤਾਪਮਾਨ, ਅੱਗਾਂ ਲੱਗਣ ਦੀ ਜਗ੍ਹਾ ਤੇ ਗਿਣਤੀ ਆਦਿ ਬਾਰੇ ਵਿਸਥਾਰਪੂਰਵਕ ਜਾਣਕਾਰੀ ਮਿਲ ਜਾਂਦੀ ਹੈ। ਇਸ ਵਿੱਚੋਂ ਬਹੁਤ ਸਾਰੀ ਜਾਣਕਾਰੀ ਖੁੱਲ੍ਹੇ ਰੂਪ ਵਿੱਚ ਇੰਟਰਨੈੱਟ 'ਤੇ ਉਪਲਬਧ ਹੈ ਅਤੇ ਬਾਕੀ ਜਾਣਕਾਰੀ ਖੋਜੀਆਂ ਨੂੰ ਇਸਰੋ ਰਾਹੀਂ ਮਿਲ ਜਾਂਦੀ ਹੈ। ਹਵਾ

ਦੀਆਂ ਧਾਰਾਵਾਂ ਸਬੰਧੀ ਕੰਪਿਊਟਰ ਮਾਡਲ ਵੀ ਉਪਲਬਧ ਹਨ। ਅਜੋਕੇ ਸਮੇਂ ਦੇ ਤੇਜ ਕੰਪਿਊਟਰਾਂ ’ਤੇ ਇਨ੍ਹਾਂ ਮਾਡਲਾਂ ਜਰੀਏ ਡੇਟਾ ਵਾਚਦਿਆਂ ਅਸੀਂ ਵੇਖ ਸਕਦੇ ਹਾਂ ਕਿ ਕਿੱਥੋਂ ਦੀ ਹਵਾ ਕਿੱਥੇ ਗਈ, ਕਿੱਥੇ ਪੈਦਾ ਹੋਇਆ ਧੂੰਆਂ ਕਿੱਥੇ ਗਿਆ। ਇਹ ਕੋਈ ਏਨਾ ਮੁਸ਼ਕਲ ਕੰਮ ਨਹੀਂ ਹੈ ਅਤੇ ਕਈ ਖੋਜ ਗਰੁੱਪ ਇਹ ਕੰਮ ਕਰ ਵੀ ਰਹੇ ਹਨ। ਭਾਰਤ ਦੇ ਆਪਣੇ ਉਪਗ੍ਰਹਿ ਦੇਸ਼ ਦੇ ਸਾਰੇ ਖੇਤਰਾਂ ਸਬੰਧੀ ਭਰਪੂਰ ਡੇਟਾ ਇਕੱਠਾ ਕਰਦੇ ਹਨ ਜਿਸ ਨੂੰ ਖੋਜ ਲਈ ਵਰਤ ਕੇ ਜਾਣਕਾਰੀ ਕੱਢੀ ਜਾਂਦੀ ਹੈ।

ਕਣਾਂ ਦੀ ਗਿਣਤੀ ਵਿਸ਼ਲੇਸ਼ਣ ਆਦਿ ਲਈ ਹਵਾ ਦਾ ਸੈਂਪਲ ਇਕੱਠਾ ਕਰ ਕੇ ਉਸ ਨੂੰ ਫਿਲਟਰਾਂ ਵਿੱਚੋਂ ਲੰਘਾਇਆ ਜਾਂਦਾ ਹੈ, ਹਰ ਫਿਲਟਰ ਇਕ ਖਾਸ ਆਕਾਰ ਤੋਂ ਛੋਟੇ ਕਣਾਂ ਨੂੰ ਹੀ ਆਪਣੇ ਵਿੱਚੋਂ ਲੰਘਣ ਦਿੰਦਾ ਹੈ। ਜੋ ਕਣ ਫੋਟੋ ਫਿਲਟਰ ਵਿੱਚੋਂ ਨਹੀਂ ਲੰਘ ਸਕਦੇ ਉਹ ਫਿਲਟਰ ਦੀ ਸਤਹ ’ਤੇ ਇਕੱਠੇ ਹੋ ਜਾਂਦੇ ਹਨ। ਇਨ੍ਹਾਂ ਇਕੱਠੇ ਕੀਤੇ ਕਣਾਂ ਦਾ ਅੱਗੋਂ ਵਿਸ਼ਲੇਸ਼ਣ ਕੀਤਾ ਜਾ ਸਕਦਾ ਹੈ। ਇਸੇ ਤਰੀਕੇ ਨਾਲ ਵਿਗਿਆਨੀ ਪੀ ਐਮ 10, ਪੀ ਐਮ 5, ਪੀ ਐਮ 25 ਆਦਿ ਕਣਾਂ ਨੂੰ ਵੱਖ ਕਰ ਲੈਂਦੇ ਹਨ। ਸਪੱਸ਼ਟ ਹੈ ਕਿ ਪੀ ਐਮ 5 ਤੇ ਪੀਐਮ 10 ਕਣਾਂ ਦਾ ਆਕਾਰ ਪੀ ਐਮ 2.5 ਕਣਾਂ ਨਾਲੋਂ ਦੁੱਗਣਾ ਤੇ ਚੌਗਣਾ ਹੁੰਦਾ ਹੈ। ਪੀ ਐਮ 10 ਤੋਂ ਵੱਡੇ ਕਣ ਕੁੱਝ ਸਮੇਂ ਬਾਅਦ ਆਪੇ ਧਰਤੀ ਦੀ ਸਤਹਿ ’ਤੇ ਬੈਠ ਜਾਂਦੇ ਹਨ ਅਤੇ ਪ੍ਰਦੂਸ਼ਣ ਪੱਖੋਂ ਵਾਚੇ ਨਹੀਂ ਜਾਂਦੇ। ਸਭ ਤੋਂ ਵੱਧ ਨੁਕਸਾਨ ਪੀ ਐਮ 2.5 ਕਣ ਕਰਦੇ ਹਨ। ਇਸ ਲਈ ਸਭ ਤੋਂ ਵੱਧ ਪ੍ਰਚੱਲਿਤ ਹਵਾ ਮਿਆਰ ਸੂਚਕ ਇਨ੍ਹਾਂ ਦੀ ਇਕ ਕਿਊਬ ਮੀਟਰ ਹਵਾ ਵਿੱਚ ਗਿਣਤੀ ’ਤੇ ਆਧਾਰਿਤ ਹੈ।

**ਸੁਆਲ ਇਹ ਹੈ**: ਕੀ ਇਕੱਠੇ ਕੀਤੇ ਕਣਾਂ ਦੇ ਵਿਸ਼ਲੇਸ਼ਣ ਤੋਂ ਇਹ ਪਤਾ ਲਗਾਇਆ ਜਾ ਸਕਦਾ ਹੈ ਕਿ ਉਹ ਕਿਸ ਪ੍ਰਕਿਰਿਆ ਵਿੱਚੋਂ ਉਤਪੰਨ ਹੋਏ ਸਨ? ਕੀ ਪਰਾਲੀ ਸਾੜਨ ਤੋਂ ਉਤਪੰਨ ਹੁੰਦੇ ਕਣ ਇੰਜਣਾਂ ਅਤੇ ਉਦਯੋਗਾਂ ਦੀਆਂ ਚਿਮਨੀਆਂ ਵਿੱਚੋਂ ਨਿਕਲਣ ਵਾਲੇ ਧੂੰਏਂ ਦੇ ਕਣਾਂ ਵਰਗੇ ਹੀ ਹੁੰਦੇ ਹਨ ਜਾਂ ਫਿਰ ਵੱਖਰੇ? ਕਣਾਂ ਦਾ ਵਿਸ਼ਲੇਸ਼ਣ ਕਰਦੇ ਸਮੇਂ ਉਨ੍ਹਾਂ ਦੀ ਸ਼ਕਲ ਸੂਰਤ ਨੂੰ ਸਕੈਨਿੰਗ ਇਲੈਕਟਰਾਨ ਮਾਈਕ੍ਰੋਸਕੋਪ (SEM) ਥੱਲੇ ਵਾਚਿਆ ਜਾਂਦਾ ਹੈ। ਇਨ੍ਹਾਂ ਵਿੱਚ ਪਾਏ ਜਾਂਦੇ ਤੱਤਾਂ ਨੂੰ ਮਿਣਨ ਲਈ ਰਸਾਇਣਿਕ ਤੇ ਸਪੈਕਟਰੋਸਕੋਪੀ ਦੇ ਤਰੀਕੇ ਵਰਤੇ ਜਾਂਦੇ ਹਨ।

ਖੇਤ ਵਿੱਚ ਸਾੜੀ ਪਰਾਲੀ ਦੇ ਤੱਤ ਤੇ ਇਸ ਦੇ ਸੜਨ ਦਾ ਤਾਪਮਾਨ ਇੰਜਣ ਵਿੱਚ ਡੀਜ਼ਲ ਦੇ ਤੱਤਾਂ ਤੇ ਬਲਣ ਦੇ ਤਾਪਮਾਨ ਤੋਂ ਅਲੱਗ ਹੈ। ਇਸੇ ਤਰ੍ਹਾਂ ਥਰਮਲ ਪਲਾਂਟ ਵਿੱਚ ਸੜਦੇ ਕੋਲੇ ਵਿਚਲੇ ਤੱਤ ਤੇ ਇਸ ਦੇ ਸੜਨ ਦਾ ਤਾਪਮਾਨ ਵੀ ਅਲੱਗ ਹੈ। ਉਸਾਰੀ ਵਿੱਚੋਂ ਨਿਕਲੇ ਕਣਾਂ ਦੇ ਤੱਤਾਂ ਵਿੱਚ ਕਾਰਬਨ ਨਹੀਂ ਹੁੰਦਾ। ਇਸ ਲਈ ਕਣਾਂ ਦੇ ਇਸ ਵਿਸ਼ਲੇਸ਼ਣ ਤੋਂ ਸਪੱਸ਼ਟ ਪਤਾ ਲੱਗਦਾ ਹੈ ਕਿ ਕਣ ਕਿਸ ਪ੍ਰਕਿਰਿਆ ਵਿੱਚੋਂ ਪੈਦਾ ਹੋਏ ਹਨ। ਗੌਰ ਕਰਨ ਵਾਲੀ ਗੱਲ ਹੈ ਕਿ ਇਸ ਵਿਸ਼ਲੇਸ਼ਣ ਨਾਲ ਕਣ ਆਪਣੇ ਉਤਪੰਨ ਹੋਣ ਦੀ ਪ੍ਰਕਿਰਿਆ ਦਾ ਪੱਕਾ ਸਬੂਤ ਦਿੰਦੇ ਹਨ ਅਤੇ ਇਸ ਲਈ ਕੋਈ ਕਿਆਫ਼ੇ ਲਾਉਣ ਦੀ ਲੋੜ ਨਹੀਂ ਰਹਿ ਜਾਂਦੀ।

ਇਹ ਸਾਰਾ ਵਿਸ਼ਲੇਸ਼ਣ ਹਵਾਵਾਂ ਦੀ ਗਤੀ, ਉਪਗ੍ਰਹਿ ਤੋਂ ਪ੍ਰਾਪਤ ਡੇਟਾ, ਕਣਾਂ ਦੀ ਸ਼ਕਲ ਸੂਰਤ ਅਤੇ ਉਨ੍ਹਾਂ ਵਿੱਚ ਪਾਏ ਜਾਂਦੇ ਤੱਤਾਂ ’ਤੇ ਆਧਾਰਿਤ ਹੈ। ਮੁੱਢਲੇ ਤੌਰ ’ਤੇ ਇਹ ਸਾਬਿਤ ਹੁੰਦਾ ਹੈ ਕਿ ਦਿੱਲੀ ਵਿੱਚ ਪ੍ਰਦੂਸ਼ਣ ਪੈਦਾ ਕਰਨ ਵਾਲੇ ਕਣਾਂ ਵਿੱਚ ਆਲੇ-ਦੁਆਲੇ ਦੇ ਇਲਾਕਿਆਂ ਵਿੱਚ ਸਾੜੀ ਜਾਣ ਵਾਲੀ ਪਰਾਲੀ ਦਾ ਵੱਡਾ ਹਿੱਸਾ ਨਹੀਂ ਹੈ। ਜ਼ਿਆਦਾਤਰ ਕਣ ਦਿੱਲੀ ਦੇ ਆਪਣੇ ਹੀ ਹਨ ਅਤੇ ਇਨ੍ਹਾਂ ਦਾ ਸਬੰਧ ਦਿੱਲੀ ਦੇ ਵਾਹਨਾਂ ਦੇ ਇੰਜਣਾਂ, ਦਿੱਲੀ ਵਿਚਲੇ ਉਦਯੋਗਾਂ, ਉਸਾਰੀ ਤੇ ਦਿੱਲੀ ਵਿੱਚ ਲੱਗਦੀਆਂ ਅੱਗਾਂ ਨਾਲ ਹੈ। ਟੇਰੀ (TERI) ਨਾਮ ਦੀ ਸੰਸਥਾ ਨੇ ਇਸ ਸਬੰਧੀ ਖੋਜ ਕਰਕੇ 2018 ਵਿੱਚ ਵਿਸਥਾਰਪੂਰਵਕ ਰਿਪੋਰਟ ਬਣਾਈ ਜਿਸ ਵਿੱਚ ਦਿੱਲੀ ਦੇ ਪ੍ਰਦੂਸ਼ਣ ਵਿੱਚ ਵੱਖ ਵੱਖ ਪ੍ਰਕਿਰਿਆਵਾਂ ਦੇ ਹਿੱਸੇ ਮਿਣੇ। **ਟੇਰੀ ਦੀ ਖੋਜ ਦੇ ਨਤੀਜੇ ਇਸ ਪ੍ਰਕਾਰ ਹਨ**: ਦਿੱਲੀ ਵਿੱਚ ਹਵਾ ਪ੍ਰਦੂਸ਼ਣ ਦਾ ਮੁੱਖ ਕਾਰਨ ਵਾਹਨਾਂ ਦਾ ਧੂੰਆਂ ਹੈ ਜਿਸ ਦਾ ਪ੍ਰਦੂਸ਼ਣ ਵਿੱਚ ਹਿੱਸਾ 40 ਫੀਸਦੀ ਹੈ, ਘੱਟਾ ਅਤੇ ਉਦਯੋਗ ਲਗਭਗ 20-20 ਫੀਸਦੀ ਦੇ ਕਰੀਬ ਹਿੱਸੇਦਾਰ ਹਨ ਅਤੇ ਫਸਲਾਂ ਦੀ ਰਹਿੰਦ-ਖੂੰਹਦ ਤੋਂ ਪੈਦਾ ਹੋਇਆ ਧੂੰਆਂ 4 ਤੋਂ 7 ਫੀਸਦੀ ਹੁੰਦਾ ਹੈ। ਜੇਕਰ ਖ਼ਾਸ ਦਿਨ ਸਾਰੇ ਹਾਲਾਤ ਪ੍ਰਤੀਕੂਲ ਹੋਣ ਤਾਂ ਬਾਹਰ ਆਏ ਧੂੰਏ ਦੀ ਮਾਤਰਾ ਵਧ ਵੀ ਸਕਦੀ ਹੈ, ਪਰ ਉਹ ਕਦੇ ਵੀ ਪ੍ਰਦੂਸ਼ਣ ਦਾ ਮੁੱਖ ਕਾਰਨ ਨਹੀਂ ਬਣਦਾ।

ਅਸੀਂ ਦਿੱਲੀ ਵਿੱਚ ਹਵਾ ਪ੍ਰਦੂਸ਼ਣ ਦੀ ਪਿਛਲੇ 25 ਸਾਲਾਂ ਵਿੱਚ ਨਿਘਰਦੀ ਹਾਲਤ ਵੱਲ ਝਾਤ ਮਾਰੀਏ ਤਾਂ ਸਪਸ਼ੱਟ ਹੈ ਕਿ ਵਾਹਨਾਂ ਦੀ ਗਿਣਤੀ ਬੇਸ਼ੁਮਾਰ ਵਧੀ ਹੈ,

ਉਸਾਰੀ ਦੀ ਦਰ ਵੱਡੇ ਰੂਪ ਵਿੱਚ ਵਧੀ ਹੈ ਅਤੇ ਦਿੱਲੀ ਦਾ ਵੱਡੇ ਪੱਧਰ ’ਤੇ ਪਸਾਰ ਹੋਇਆ ਹੈ, ਪੱਕੀ ਸਤਹਿ ਦਾ ਰਕਬਾ ਹਰਿਆਲੀ ਦੇ ਮੁਕਾਬਲੇ ਵੱਡੇ ਰੂਪ ਵਿੱਚ ਵਧਿਆ ਹੈ। ਫਿਰ ਅਸੀਂ ਪ੍ਰਦੂਸ਼ਣ ਵਧਣ ਦੇ ਇਨ੍ਹਾਂ ਅਸਲ ਕਾਰਨਾਂ ਦੀ ਗੱਲ ਲਗਾਤਾਰ ਕਿਉਂ ਨਹੀਂ ਕਰਦੇ? ਝੋਨੇ ਹੇਠ ਰਕਬਾ ਤਾਂ ਵਧਿਆ ਹੀ ਨਹੀਂ। ਇਸ ਲਈ ਕੁੱਲ ਮਿਲਾ ਕੇ ਪਰਾਲੀ ’ਚ ਪੈਦਾ ਹੋਏ ਧੂੰਏ ਦੀ ਮਿਕਦਾਰ ਵਿੱਚ ਕੋਈ ਬਹੁਤ ਵੱਡਾ ਵਾਧਾ ਨਹੀਂ ਹੋਇਆ। **ਅਗਲਾ ਸੁਆਲ ਇਹ ਹੈ**: ਫਿਰ ਏਨਾ ਜੋਰ ਲਗਾ ਕੇ ਹਰ ਸਾਲ ਇਹ ਬਿਰਤਾਂਤ ਕਿਉਂ ਰਚਿਆ ਜਾਂਦਾ ਹੈ ਕਿ ਦਿੱਲੀ ਦੇ ਹਵਾ ਪ੍ਰਦੂਸ਼ਣ ਦਾ ਕਾਰਨ ਫਸਲਾਂ ਦੀ ਰਹਿੰਦ ਖੂੰਹਦ ਸਾੜਨਾ ਹੈ? ਇਸ ਤੋਂ ਬਾਅਦ ਸਾਰਾ ਸਾਲ ਹਵਾ ਦੇ ਪ੍ਰਦੂਸ਼ਣ ਸਬੰਧੀ ਘੱਟ ਹੀ ਕੋਈ ਚਰਚਾ ਸੁਣਨ ਵਿੱਚ ਆਉਂਦੀ ਹੈ? ਕਿਤੇ ਅਜਿਹਾ ਤਾਂ ਨਹੀਂ ਕਿ ਅਸੀਂ ਇਸ ਪ੍ਰਦੂਸ਼ਣ ਦੀ ਜ਼ਿੰਮੇਵਾਰੀ ਕਿਸਾਨਾਂ ਦੇ ਗਲ ਪਾ ਕੇ ਅਸਲੀ ਦੋਸ਼ੀਆਂ ਨੂੰ ਅਵਾਮ ਦੀ ਨਜ਼ਰ ਵਿੱਚ ਬਰੀ ਕਰ ਦਿੰਦੇ ਹਾਂ ਅਤੇ ਪ੍ਰਦੂਸ਼ਣ ਸਾਰਾ ਸਾਲ ਉਸੇ ਤਰ੍ਹਾਂ ਜਾਰੀ ਰਹਿੰਦਾ ਹੈ? ਖੋਜ ਨੇ ਸਾਬਿਤ ਕੀਤਾ ਹੈ ਕਿ ਪੰਜਾਬ ਵਿੱਚ ਹਵਾ ਪ੍ਰਦੂਸ਼ਣ ਦੀ ਸਾਲਾਨਾ ਮਿਕਦਾਰ ਵਿੱਚ ਖੇਤੀ ਦਾ ਹਿੱਸਾ ਸਿਰਫ਼ 8 ਫ਼ੀਸਦੀ ਹੈ, 92 ਫ਼ੀਸਦੀ ਪ੍ਰਦੂਸ਼ਣ ਦੇ ਕਾਰਨ ਹੋਰ ਹਨ। 92 ਫ਼ੀਸਦੀ ਪ੍ਰਦੂਸ਼ਣ ਕਰਨ ਵਾਲੀਆਂ ਪ੍ਰਕਿਰਿਆਵਾਂ ਵੱਲ ਧਿਆਨ ਦੇਣ ਦੀ ਵਧੇਰੇ ਲੋੜ ਹੈ। ਕਿਸਾਨੀ ਨਾਲ ਸਬੰਧਿਤ ਹਵਾ ਪ੍ਰਦੂਸ਼ਣ ਸਾਲ ਵਿੱਚ 2 ਤੋਂ 4 ਹਫ਼ਤੇ ਹੁੰਦਾ ਹੈ ਜਦੋਂ ਕਿ ਬਾਕੀ ਪ੍ਰਦੂਸ਼ਣ ਸਾਰਾ ਸਾਲ ਹੁੰਦਾ ਰਹਿੰਦਾ ਹੈ। ਪੰਜਾਬ ਵਿੱਚ ਹਵਾ ਦੇ ਮਿਆਰ ਵਿੱਚ ਪਿਛਲੇ ਸਾਲਾਂ ਵਿੱਚ ਬੇਹੱਦ ਗਿਰਾਵਟ ਆਈ ਹੈ ਜਿਸ ਦੇ ਕਾਰਨਾਂ ਨੂੰ ਸਮਝਣ ਦੀ ਲੋੜ ਹੈ।

ਇਸ ਸਾਰੇ ਵਿਸ਼ਲੇਸ਼ਣ ਦਾ ਮਕਸਦ ਇਹ ਸਾਬਤ ਕਰਨਾ ਬਿਲਕੁਲ ਨਹੀਂ ਹੈ ਕਿ ਸਾਨੂੰ ਪਰਾਲੀ ਸਾੜਨੀ ਚਾਹੀਦੀ ਹੈ। ਪਰਾਲੀ ਸੜਨ ਦੇ ਬਹੁਤ ਨੁਕਸਾਨ ਹਨ ਅਤੇ ਇਨ੍ਹਾਂ ਨੁਕਸਾਨਾਂ ਦਾ ਸਭ ਤੋਂ ਵੱਧ ਅਸਰ ਕਿਸਾਨਾਂ ਉੱਪਰ ਹੀ ਪੈਂਦਾ ਹੈ। ਧੂੰਆਂ ਸਭ ਤੋਂ ਵੱਧ ਕਿਸਾਨਾਂ ਅਤੇ ਉਨ੍ਹਾਂ ਦੇ ਪਰਿਵਾਰਾਂ ਦੇ ਫੇਫੜਿਆਂ ਵਿੱਚ ਹੀ ਜਾਂਦਾ ਹੈ। ਅੱਗ ਲਾਉਣ ਨਾਲ ਜ਼ਮੀਨ ਵਿੱਚ ਰਹਿੰਦੇ ਮਿੱਤਰ ਕੀੜੇ ਮਕੌੜੇ ਵੀ ਮਰਦੇ ਹਨ ਅਤੇ ਜ਼ਮੀਨ ਦੀ ਉਪਜਾਊ ਸ਼ਕਤੀ ਵੀ ਘਟਦੀ ਹੈ। ਇਸ ਲਈ ਪਰਾਲੀ ਦੀ ਸੰਭਾਲ ਦਾ ਬਦਲ ਲੱਭਣਾ ਜਰੂਰੀ ਹੈ ਅਤੇ ਇਸ ਦਿਸ਼ਾ ਵਿੱਚ ਅੱਗੇ ਵਧਣਾ ਚਾਹੀਦਾ ਹੈ। ਇਸ ਦੇ ਨਾਲ ਨਾਲ ਤੇ ਇਸ ਤੋਂ ਵੀ ਵਧੇਰੇ ਜਰੂਰੀ ਹੈ ਖੇਤੀ ਨੂੰ ਜ਼ਹਿਰ ਮੁਕਤ ਬਣਾਉਣਾ, ਕੀਟਨਾਸ਼ਕ ਤੇ ਨਦੀਨਨਾਸ਼ਕ ਰਸਾਇਣਾਂ ਦੀ ਅੰਨ੍ਹੀਂ ਵਰਤੋਂ ’ਤੇ ਲਗਾਮ ਕਸਣੀ, ਧਰਤੀ ਹੇਠਲੇ ਪਾਣੀ ਨੂੰ ਬਚਾਉਣਾ ਅਤੇ ਅਗਲੀਆਂ ਪੀੜ੍ਹੀਆਂ ਲਈ ਸੰਭਾਲ ਕੇ ਰੱਖਣਾ, ਖੇਤੀ ਵਿਭਿੰਨਤਾ ਵਾਪਸ ਲਿਆਉਣੀ ਤੇ ਜੈਵਿਕ ਖੇਤੀ ਵੱਲ ਵਧਣਾ, ਕਿਸਾਨੀ ਨੂੰ ਲਾਹੇਵੰਦਾ ਧੰਦਾ ਬਣਾਉਣ ਲਈ ਵੱਡੇ ਉਪਰਾਲੇ ਕਰਨੇ। ਇਨ੍ਹਾਂ ਸਾਰੇ ਉਪਰਾਲਿਆਂ ਦੇ ਨਾਲ ਨਾਲ ਪਰਾਲੀ ਸਾੜਨ ਦੇ ਬਦਲ ਲੱਭਣੇ ਵੀ ਬਹੁਤ ਜਰੂਰੀ ਹਨ, ਪਰ ਹਰ ਸਾਲ ਪਰਾਲੀ ਸਾੜਨ ਨੂੰ ਦਿੱਲੀ ਦੇ ਪ੍ਰਦੂਸ਼ਣ ਨਾਲ ਜੋੜ ਕੇ ਕਿਸਾਨੀ ਨੂੰ ਆਵਾਮ ਦੀਆਂ ਨਜ਼ਰਾਂ ਵਿੱਚ ਜ਼ਿੰਮੇਵਾਰ ਠਹਿਰਾਉਣਾ ਵਿਗਿਆਨਕ ਤੱਥਾਂ ਅਤੇ ਹੁਣ ਤੱਕ ਹੋਈ ਖੋਜ ਨਾਲ ਮੇਲ ਨਹੀਂ ਖਾਂਦਾ। ਸਮੇਂ ਦੀ ਲੋੜ ਹੈ ਕਿ ਪ੍ਰਦੂਸ਼ਣ ਤੇ ਇਸ ਦੇ ਕਾਰਨਾਂ ਦੀ ਸ਼ਨਾਖਤ ਸਬੰਧੀ ਹੋਰ ਖੋਜ ਕੀਤੀ ਜਾਵੇ ਅਤੇ ਇਸ ਖੋਜ ਨੂੰ ਸਰਕਾਰ ਦੁਆਰਾ ਪ੍ਰੋਜੈਕਟ ਦੇ ਕੇ ਕਰਵਾਇਆ ਜਾਵੇ। ਪੰਜਾਬ ਸਰਕਾਰ ਨੂੰ ਖਾਸ ਤੌਰ ’ਤੇ ਇਸ ਵੱਲ ਧਿਆਨ ਦੇਣਾ ਚਾਹੀਦਾ ਹੈ ਤਾਂ ਜੋ ਇਕ ਪਾਸੇ ਪ੍ਰਦੂਸ਼ਣ ਪੈਦਾ ਕਰਨ ਵਾਲੀਆਂ ਪ੍ਰਕਿਰਿਆਵਾਂ ਤੇ ਉਨ੍ਹਾਂ ਦੇ ਸੰਚਾਲਕਾਂ ਦੀ ਸ਼ਨਾਖਤ ਹੋ ਸਕੇ ਅਤੇ ਦੂਜੇ ਪਾਸੇ ਪੰਜਾਬ ਦੀ ਕਿਸਾਨੀ ’ਤੇ ਬੇਬੁਨਿਆਦ ਇਲਜ਼ਾਮ ਨਾ ਲੱਗਣ। **98885-64456**

***ਸਾਬਕਾ ਵਾਈਸ ਚਾਂਸਲਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ।**

**ਪ੍ਰਾਪਤ ਆਰਥਿਕ ਸਹਾਇਤਾ**

**ਇਕਾਈ ਸੰਗਰੂਰ**

ਨਛੱਤਰ ਸਿੰਘ ਬਦੇਸ਼ਾ (ਕੈਨੇਡਾ) ਹਰ ਸਾਲ ਵਾਂਗ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਲਈ (ਸਤਿਕਾਰਤ ਮਾਤਾ ਭਗਵਾਨ ਕੌਰ ਪਤਨੀ ਅਮਰ ਸਿੰਘ ਨੰਬਰਦਾਰ ਚੰਨੋ ਦੀ ਯਾਦ ਵਿੱਚ) 10,000 ਰੁ.

**ਇਕਾਈ ਬਠਿੰਡਾ**

ਮੂਲ ਰਾਜ (ਸੀਨੀਅਰ ਮੈਂਬਰ) 500 ਰੁ.

**ਇਕਾਈ ਰੋਪੜ**

ਇਕਬਾਲ ਸਿੰਘ ਐਸ.ਡੀ.ਓ. (ਵਿੱਤ ਵਿਭਾਗ ਮੁਖੀ) 500ਰੁ.

**ਇਕਾਈ ਖਰੜ**

ਜਥੇਬੰਦਕ ਮੁਖੀ ਕੁਲਵਿੰਦਰ ‘ਨਗਾਰੀ’ (ਦੋਹਤੀ ਦੇ ਜਨਮ ’ਤੇ) 1100 ਰੁ.

**ਇਕਾਈ ਬੰਗਾ**

1. ਮਾ. ਜਗਤਾਰ ਸਿੰਘ ਰੰਧਾਵਾਂ (ਅਮਰੀਕਾ) 5000 ਰੁ.
2. ਸੁਖਵਿੰਦਰ ਲੰਗੇਰੀ (ਬੇਟੇ ਅਵਿਨਾਸ਼ ਦੇ ਜਨਮ ਦਿਨ ’ਤੇ) 500 ਰੁ.

# ਦਿਨ.... ਜੋ ਇਤਿਹਾਸ ਬਣੇ

2 ਸਤੰਬਰ : ਵੀਅਤਨਾਮ ਦੇ ਇਨਕਲਾਬੀ ਆਗੂ ਹੋਅ ਚੀ ਮਿਨ੍ਹ ਦਾ ਦੇਹਾਂਤ (1969)

4 ਸਤੰਬਰ : ਸਰਚ ਇੰਜਣ ਗੂਗਲ ਦੀ ਸਥਾਪਨਾ (1998)

5 ਸਤੰਬਰ : ਕੌਮੀ ਅਧਿਆਪਕ ਦਿਵਸ

5 ਸਤੰਬਰ : ਤਰਕਸ਼ੀਲ ਪੱਤਰਕਾਰ, ਲੇਖਕ ਗੌਰੀ ਲੰਕੇਸ਼ ਦੀ ਸ਼ਹਾਦਤ (2017)

6 ਸਤੰਬਰ : ਪਦਾਰਥਾਂ ਦਾ ਪ੍ਰਮਾਣੂ ਸਿਧਾਂਤ ਦੇਣ ਵਾਲੇ ਵਿਗਿਆਨੀ ਜੌਹਨ ਡਾਲਟਨ ਦਾ ਜਨਮ (1766)

8 ਸਤੰਬਰ : ਜਨਮ ਰੂਸੀ ਲੇਖਕ ਰਸੂਲ ਹਮਜਾਤੋਵ (ਲੇਖਕ 'ਮੇਰਾ ਦਾਗਿਸਤਾਨ') (1923)

8 ਸਤੰਬਰ : ਕੌਮਾਂਤਰੀ ਸਾਖਰਤਾ ਦਿਵਸ

9 ਸਤੰਬਰ : ਚੀਨ ਦੇ ਕਮਿਊਨਿਸਟ ਆਗੂ ਮਾਓ-ਜੇ-ਤੁੰਗ ਦਾ ਦਿਹਾਂਤ (1976)

9 ਸਤੰਬਰ : ਜਨਮ ਦਿਨ ਇਨਕਲਾਬੀ ਕਵੀ ਅਵਤਾਰ ਪਾਸ਼ (1950)

9 ਸਤੰਬਰ : ਜਨਮ ਮਹਾਨ ਰੂਸੀ ਲੇਖਕ ਲੀਓ ਟਾਲਸਟਾਏ (1828)

11 ਸਤੰਬਰ : ਮੁਢਲੀ ਸਹਾਇਤਾ ਦਿਵਸ

13 ਸਤੰਬਰ : ਸ਼ਹੀਦ ਜਤਿੰਦਰ ਨਾਥ ਦਾਸ ਦੀ ਜੇਲ੍ਹ 'ਚ ਭੁੱਖ ਹੜਤਾਲ ਦੇ 63 ਵੇਂ ਦਿਨ ਸ਼ਹੀਦੀ (1929)

14 ਸਤੰਬਰ : ਉੱਘੇ ਮਨੋਵਿਗਿਆਨੀ ਪਾਵਲੋਵ ਦਾ ਜਨਮ (1879)

15 ਸਤੰਬਰ : ਕੌਮੀ ਇੰਜਨੀਅਰਜ਼ ਦਿਵਸ

16 ਸਤੰਬਰ : ਸੰਸਾਰ ਓਜ਼ੋਨ ਦਿਵਸ

16 ਸਤੰਬਰ : ਜਨਮ ਦਿਨ ਲੋਕ ਨਾਟਕਕਾਰ ਗੁਰਸ਼ਰਨ ਸਿੰਘ (1929)

18 ਸਤੰਬਰ : ਡਾ. ਅਬਰਾਹਮ. ਟੀ. ਕਾਵੂਰ ਦਾ ਦਿਹਾਂਤ (1978)

21 ਸਤੰਬਰ : ਵਿਸ਼ਵ ਸ਼ਾਂਤੀ ਦਿਵਸ

22 ਸਤੰਬਰ : ਜਨਮ ਦਿਨ ਬਿਜਲੀ ਵਿਗਿਆਨੀ ਮਾਈਕਲ ਫੈਰਾਡੇ (1791)

23 ਸਤੰਬਰ : ਨੈਪਚੂਨ ਗ੍ਰਹਿ ਦੀ ਖੋਜ (1846)

23 ਸਤੰਬਰ : ਪ੍ਰਸਿੱਧ ਮਨੋਵਿਗਿਆਨੀ ਸਿਗਮੰਡ ਫਰਾਇਡ ਦਾ ਦਿਹਾਂਤ (1939)

27 ਸਤੰਬਰ : ਲੋਕ ਨਾਟਕਕਾਰ ਗੁਰਸ਼ਰਨ ਸਿੰਘ ਦਾ ਸਦੀਵੀ ਵਿਛੋੜਾ (2011)

28 ਸਤੰਬਰ : ਜਨਮ ਦਿਨ ਸ਼ਹੀਦ-ਏ-ਆਜ਼ਮ ਭਗਤ ਸਿੰਘ (1907)

5 ਅਕਤੂਬਰ: ਸੰਸਾਰ ਅਧਿਆਪਕ ਦਿਵਸ

7 ਅਕਤੂਬਰ: ਕ੍ਰਾਂਤੀਕਾਰੀ ਦੁਰਗਾਵਤੀ (ਦੁਰਗਾ ਭਾਬੀ) ਦਾ ਜਨਮ (1907)

7 ਅਕਤੂਬਰ: ਸ਼ਹੀਦ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਫਾਂਸੀ ਦੀ ਸਜਾ ਸੁਣਾਈ ਗਈ (1930)

9 ਅਕਤੂਬਰ: ਇਨਕਲਾਬੀ ਚੀ ਗੁਵੇਰਾ ਦਾ ਬੋਲੀਵੀਆ ਵਿੱਚ ਕਤਲ (1967)

10 ਅਕਤੂਬਰ : ਮਾਨਸਿਕ ਸਿਹਤ ਦਿਵਸ

14 ਅਕਤੂਬਰ: ਗ਼ਦਰੀ ਲਾਲਾ ਹਰਦਿਆਲ ਦਾ ਜਨਮ (1884)

16 ਅਕਤੂਬਰ : ਵਿਸ਼ਵ ਖੁਰਾਕ ਦਿਵਸ

16 ਅਕਤੂਬਰ : ਭਾਰਤੀ ਮੂਲ ਦੇ ਵਿਗਿਆਨੀ ਹਰਗੋਬਿੰਦ ਖੁਰਾਨਾ ਨੇ ਨੋਬਲ ਇਨਾਮ ਹਾਸਲ ਕੀਤਾ (1968)

18 ਅਕਤੂਬਰ : ਉੱਘੇ ਵਿਗਿਆਨੀ ਥਾਮਸ ਅਲਵਾ ਐਡੀਸਨ ਦਾ ਦੇਹਾਂਤ (1931)

21 ਅਕਤੂਬਰ : ਜਨਮ ਦਿਨ ਖੋਜੀ ਵਿਗਿਆਨੀ ਅਲਫਰੈੱਡ ਨੋਬਲ (1833)

25 ਅਕਤੂਬਰ : ਬੱਬਰ ਧੰਨਾ ਸਿੰਘ ਆਤਮਘਾਤੀ ਬੰਬ ਧਮਾਕੇ ਵਿੱਚ ਸ਼ਹੀਦ (1923)

27 ਅਕਤੂਬਰ : ਸ਼ਹੀਦ ਭਗਤ ਸਿੰਘ ਦੇ ਸਾਥੀ ਭੁੱਖ-ਹੜਤਾਲੀ ਸ਼ਹੀਦ ਜਤਿੰਦਰ ਨਾਥ ਦਾਸ ਦਾ ਜਨਮ (1904)

ਕਦੇ ਗ਼ਲਤੀ ਕਰਨਾ ਕੋਈ ਵੱਡੀ ਗੱਲ ਨਹੀਂ,
ਪਰ ਗਲਤੀ ਕਰਕੇ
ਭਵਿੱਖ ਵਿੱਚ ਫਿਰ ਉਹੋ ਜਿਹੀ ਗਲਤੀ ਕਰਨਾ
ਸਭ ਤੋਂ ਵੱਡੀ ਗਲਤੀ ਹੈ।
**- ਕਾਰਲਾਇਲ**

# ਤਰਕਸ਼ੀਲ ਸੋਚ ਪਾਸਾਰ ਬਿਲ 2024 ਪੇਸ਼ ਕਰਨਾ

## ਕੇਰਲ ਦੇ ਲੋਕ ਸਭਾ ਮੈਂਬਰ ਦਾ ਸ਼ਲਾਘਾਯੋਗ ਉੱਦਮ

ਕੇਰਲ ਦੇ ਚਲਾਕੁਡੀ ਤੋਂ ਸੰਸਦ ਮੈਂਬਰ ਬੈਨੀ ਬੇਹਾਨਨ ਨੇ 26 ਜੁਲਾਈ ਨੂੰ ਤਰਕਸ਼ੀਲ ਸੋਚ ਪਾਸਾਰ ਬਿੱਲ, 2024 (Promotion of Rational Thought Bill 2024) ਪੇਸ਼ ਕਰਦਿਆਂ ਕਿਹਾ ਕਿ ਸਮਾਜ ਵਿੱਚ ਵਧ ਰਹੇ ਅੰਧਵਿਸ਼ਵਾਸ਼ਾਂ ਦੇ ਮੱਦੇਨਜਰ ਤਰਕਸ਼ੀਲ ਸੋਚ ਨੂੰ ਉਤਸ਼ਾਹਿਤ ਕਰਨ ਦੀ ਫੌਰੀ ਲੋੜ ਹੈ। ਸਮਾਜ 'ਚ ਤਰਕਸ਼ੀਲ ਸੋਚ, ਆਲੋਚਨਾਤਮਕ ਸੋਚ ਅਤੇ ਸਬੂਤ ਆਧਾਰਿਤ ਫੈਸਲੇ ਲੈਣ ਨੂੰ ਉਤਸ਼ਾਹਿਤ ਕਰਨ ਲਈ ਇਸ ਪ੍ਰਾਈਵੇਟ ਬਿੱਲ ਨੂੰ ਕਾਂਗਰਸ ਦੇ ਇਸ ਸੰਸਦ ਮੈਂਬਰ ਨੇ ਲੋਕ ਸਭਾ 'ਚ ਪੇਸ਼ ਕੀਤਾ ਹੈ। ਇਸ ਵਿੱਚ ਇੱਕ ਬੋਰਡ ਦਾ ਗਠਨ ਕਰਨ ਦੀ ਧਾਰਨਾ ਪੇਸ਼ ਕੀਤੀ ਗਈ ਹੈ-ਜਿਸ ਨੂੰ ਤਰਕਸ਼ੀਲ ਸੋਚ ਅਤੇ ਆਲੋਚਨਾਤਮਕ ਸੋਚ ਦੇ ਪ੍ਰੋਮੋਸ਼ਨ ਲਈ ਬੋਰਡ ਵਜੋਂ ਜਾਣਿਆ ਜਾਵੇਗਾ (Board for Promotion of Rational Thought and Critical Thinking) ਜੋ ਇਸ ਐਕਟ ਦੀਆਂ ਧਾਰਾਵਾਂ ਨੂੰ ਲਾਗੂ ਕਰਵਾਏਗਾ। ਬੇਹਾਨਨ ਨੇ ਕਿਹਾ ਕਿ ਸਮਾਜ ਵਿੱਚ ਵਧ ਰਹੇ ਅੰਧ-ਵਿਸ਼ਵਾਸ਼ਾਂ ਦੇ ਮੱਦੇਨਜਰ ਤਰਕਸ਼ੀਲ ਸੋਚ ਨੂੰ ਪ੍ਰਫੁੱਲਤ ਕਰਨ ਦੀ ਫੌਰੀ ਲੋੜ ਹੈ।

ਉਨ੍ਹਾਂ ਖ਼ਬਰ ਏਜੰਸੀ ਪੀ.ਟੀ.ਆਈ. ਨਾਲ ਗੱਲ ਕਰਦਿਆਂ ਕਿਹਾ ਕਿ ਇਹ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਸਨ ਜਿਨ੍ਹਾਂ ਨੇ ਤਰਕਸ਼ੀਲ ਸੋਚ ਅਤੇ ਵਿਗਿਆਨਕ ਸੁਭਾਅ ਨੂੰ ਅੱਗੇ ਵਧਾਇਆ। ਭਾਜਪਾ ਦੇ ਸੱਤਾ ਵਿਚ ਆਉਣ ਤੋਂ ਬਾਅਦ ਆਲੋਚਨਾਤਮਕ ਸੋਚ ਅਤੇ ਵੱਖੋ-ਵੱਖਰੇ ਵਿਚਾਰਾਂ ਨੂੰ ਉਤਸ਼ਾਹਿਤ ਨਹੀਂ ਕੀਤਾ ਜਾਂਦਾ ਕਿਉਂਕਿ ਪ੍ਰਧਾਨ ਮੰਤਰੀ ਅਤੇ ਉਨ੍ਹਾਂ ਦੀ ਪਾਰਟੀ ਨੇ ਤਰਕਹੀਣ ਵਿਚਾਰਾਂ ਅਤੇ ਅੰਧਵਿਸ਼ਵਾਸ਼ਾਂ ਨੂੰ ਉਤਸ਼ਾਹਿਤ ਕੀਤਾ ਹੈ।

ਬਿੱਲ ਦੇ ਉਦੇਸ਼ਾਂ ਅਤੇ ਕਾਰਨਾਂ ਦਾ ਵਰਣਨ ਕਰਦੇ ਹੋਏ ਇਹ ਬਿੱਲ ਕਹਿੰਦਾ ਹੈ ਕਿ ਤਰਕਸ਼ੀਲ ਵਿਚਾਰ ਅਤੇ ਆਲੋਚਨਾਤਮਕ ਸੋਚ ਅਗਾਂਹਵਧੂ ਅਤੇ ਜਾਣਕਾਰ ਸਮਾਜ ਦੀ ਬੁਨਿਆਦ ਹਨ। ਬੌਧਿਕ ਜਗਿਆਸਾ, ਤਰਕ ਕਰਨ ਅਤੇ ਤੱਥਾਂ 'ਤੇ ਆਧਾਰਤ ਫੈਸਲੇ ਲੈਣ ਦੇ ਗੁਣ ਨੂੰ ਬੁਨਿਆਦੀ ਤੌਰ 'ਤੇ ਮਹੱਤਵਪੂਰਨ ਦੱਸਦੇ ਹੋਏ ਬਿੱਲ ਵਿਦਿਅਕ ਅਦਾਰਿਆਂ ਵਿੱਚ ਪਾਠਕ੍ਰਮ ਅਤੇ ਸਿੱਖਿਆ-ਵਿਧੀਆਂ ਨੂੰ ਇਸ ਤਰ੍ਹਾਂ ਜੋੜਨ ਉੱਤੇ ਜ਼ੋਰ ਦਿੰਦਾ ਹੈ ਜਿਸ ਨਾਲ ਅਲੋਚਨਾਤਮਕ ਸੋਚਣ ਢੰਗ, ਤਰਕ ਕਰਨ ਅਤੇ ਵਿਗਿਆਨਕ ਨਜਰੀਆ ਪੈਦਾ ਹੋਵੇ।

ਇਹ ਬਿੱਲ ਅਜਿਹਾ ਵਾਤਾਵਰਨ ਪੈਦਾ ਕਰਨ ਦੀ ਮੰਗ ਕਰਦਾ ਹੈ ਜੋ ਸਵਾਲ ਪੁੱਛਣ ਅਤੇ ਵਿਸ਼ਲੇਸ਼ਣ ਕਰਨ ਨੂੰ ਉਤਸ਼ਾਹਿਤ ਕਰੇ ਜਿਸ ਨਾਲ ਵਿਅਕਤੀ ਸਹੀ ਫੈਸਲੇ ਲੈਣ ਦੇ ਸਮਰੱਥ ਹੋ ਸਕੇ। ਇਹ ਬਿੱਲ ਚਾਹੁੰਦਾ ਹੈ ਕਿ ਸਰਕਾਰੀ ਨੀਤੀਆਂ, ਜਨਤਕ ਯੋਜਨਾਵਾਂ ਅਤੇ ਸਮਾਜਿਕ ਉੱਦਮਾਂ ਦੇ ਤੱਥ ਉੱਤੇ ਅਧਾਰਿਤ ਤਰਕਸ਼ੀਲ ਵਿਸ਼ਲੇਸ਼ਣ ਨੂੰ ਉਤਸ਼ਾਹਤ ਕੀਤਾ ਜਾਵੇ। ਇਹ ਇੱਕ ਅਜਿਹੇ ਸੱਭਿਆਚਾਰ ਨੂੰ ਪੈਦਾ ਕਰਨ ਦੀ ਮੰਗ ਕਰਦਾ ਹੈ ਜੋ ਲੋਕਾਂ ਨੂੰ ਤਰਕ ਅਤੇ ਸਬੂਤਾਂ ਦੇ ਆਧਾਰ ਉੱਤੇ ਉਸਾਰੂ ਗੱਲਬਾਤ ਕਰ ਲਈ ਉਤਸ਼ਾਹਿਤ ਕਰਕੇ ਬੌਧਿਕ ਵਿਚਾਰ-ਚਰਚਾ, ਆਦਰਪੂਰਵਕ ਬਹਿਸ ਅਤੇ ਖੁੱਲ੍ਹੇ ਵਿਚਾਰਾਂ ਦੀ ਕਦਰ ਕਰਦਾ ਹੈ ਅਤੇ ਇੱਕ ਅਜਿਹੇ ਸਮਾਜ ਦਾ ਨਿਰਮਾਣ ਕਰਨ ਦੀ ਕੋਸ਼ਿਸ਼ ਕਰਦਾ ਹੈ ਜੋ ਤਰਕਸ਼ੀਲ ਸੋਚ ਦੇ ਅਸੂਲਾਂ ਉੱਤੇ ਕਾਇਮ ਰਹਿੰਦਿਆਂ ਵੱਖ ਵੱਖ ਵਿਚਾਰਾਂ ਨੂੰ ਮਹੱਤਤਾ ਦਿੰਦਾ ਹੈ।

ਇਹ ਮੀਡੀਆ ਦੇ ਲੋਕ ਰਾਇ ਨੂੰ ਪ੍ਰਭਾਵਿਤ ਕਰਨ ਦੇ ਰੋਲ ਨੂੰ ਮਾਨਤਾ ਦਿੰਦਾ ਹੋਇਆ ਮੀਡੀਆ ਅਦਾਰਿਆਂ ਪਾਸੋਂ ਤਰਕਸ਼ੀਲ ਸੋਚ ਦੇ ਪਸਾਰ ਵਿੱਚ ਹਿੱਸਾ ਪਾਉਣ ਦੀ ਮੰਗ ਕਰਦਾ ਹੈ। ਇਹ ਬਿੱਲ ਜਾਣਕਾਰੀ ਭਰਪੂਰ ਵਿਚਾਰ ਚਰਚਾਵਾਂ ਲਈ ਪਲੇਟਫਾਰਮ ਮੁਹੱਈਆ ਕਰਨ ਦੀ ਮੰਗ ਕਰਦਾ ਹੈ ਅਤੇ ਬਿਆਨ ਕਰਦਾ ਹੈ ਕਿ ਲੋਕਾਂ ਦੀ ਸਮਝ ਨੂੰ ਵਧੀਆ ਬਣਾਉਣ ਅਤੇ ਗਲਤ ਬਿਆਨੀ ਨੂੰ ਰੱਦ ਕਰਨ ਵਿੱਚ ਤੱਥ ਅਧਾਰਤ ਰਿਪੋਰਟਿੰਗ ਦੀ ਬਹੁਤ ਲੋੜ ਹੈ। ਇਹ ਮਨੁੱਖੀ ਬੋਧ ਦੀ ਪ੍ਰਕਿਰਿਆ ਨੂੰ ਸਮਝਣ ਅਤੇ ਇਸ ਉੱਤੇ ਵਿਗਿਆਨਕ ਖੋਜ ਕਰਨ ਦੀ ਲਈ ਸਾਧਨ ਮੁਹੱਈਆ ਕਰਨ ਦੀ ਮੰਗ ਕਰਦਾ ਹੈ। ਉਨ੍ਹਾਂ ਕਿਹਾ ਕਿ 'ਤਰਕਸ਼ੀਲ ਸੋਚ ਪਸਾਰ ਬਿੱਲ-2024' ਅਗਾਂਹ ਵਧੂ ਵਿਧਾਨਕ ਉੱਦਮ ਹੈ ਜੋ ਸਾਡੇ ਸਮਾਜ ਦੀ ਬੌਧਿਕ ਬੁਨਿਆਦ ਨੂੰ ਮਜਬੂਤ ਕਰਨ ਵੱਲ ਸੇਧਿਤ ਹੈ।

ਇੱਕ ਪ੍ਰਾਈਵੇਟ ਮੈਂਬਰ ਦੇ ਬਿਲ ਦੀ ਮਹੱਤਤਾ ਇਸ ਗੱਲ ਵਿੱਚ ਹੈ ਕਿ ਇਹ ਉਹਨਾਂ ਮੁੱਦਿਆਂ ਵੱਲ ਧਿਆਨ ਦਵਾਉਂਦਾ ਹੈ ਜੋ ਸਰਕਾਰੀ ਬਿਲਾਂ ਵਿੱਚ ਦਰਜ ਨਹੀਂ ਹੁੰਦੇ ਅਤੇ ਉਹਨਾਂ ਅਤੇ ਮੌਜੂਦਾ ਕਾਨੂੰਨੀ **ਬਾਕੀ ਪੰਨਾ 20 'ਤੇ**

## ਖ਼ਬਰ ਹੈ ਕਿ

**ਵਿਸ਼ਵ ਕਾਂਤ**

ਅਮਰੀਕਾ ਵਿੱਚ ਵਰਤੋਂ ਵਿਚ ਨਾ ਆ ਰਹੇ ਚਰਚਾਂ ਦੀ ਗਿਣਤੀ ਤੇਜੀ ਨਾਲ ਵਧ ਰਹੀ ਹੈ। ਇਨ੍ਹਾਂ ਵਰਤੇ ਨਾ ਜਾ ਰਹੇ ਚਰਚਾਂ ਨੂੰ ਤਬਦੀਲ ਕਰਕੇ ਹੋਟਲ, ਮਾਲ ਜਾਂ ਰਿਹਾਇਸ਼ ਲਈ ਵਰਤੋ ਦੇ ਯੋਗ ਬਣਾਇਆ ਜਾ ਰਿਹਾ ਹੈ। ਇੰਨਾਂ ਦੀ ਖੂਬਸੂਰਤ ਇਮਾਰਤ ਸਾਜੀ, ਨਾਲ ਜੁੜੀਆਂ ਖੁੱਲ੍ਹੀਆਂ ਥਾਵਾਂ, ਵਪਾਰਿਕ ਸੰਸਥਾਵਾਂ ਨੂੰ ਖਿੱਚ ਪਾ ਰਹੀਆ ਹਨ। ਮਾਹਰਾਂ ਦਾ ਅਨੁਮਾਨ ਹੈ ਕਿ 2030 ਤੱਕ ਇੱਕ ਲੱਖ ਤੱਕ ਪ੍ਰੋਟੈਸਟੈਂਟ ਚਰਚ ਵਰਤੋਂ ਚ ਨਹੀਂ ਰਹਿਣੇ। ਇਹ ਕੁੱਲ ਪ੍ਰੋਟੈਸਟੈਂਟ ਚਰਚਾਂ ਦਾ 20% ਹੋਵੇਗਾ। ਦੇਖਿਆ ਗਿਆ ਹੈ ਕਿ ਕੋਵਿਡ ਸਮੇਂ ਚਰਚ ਜਾਣ ਵਾਲਿਆਂ ਦੀ ਗਿਣਤੀ ਬਹੁਤ ਘੱਟ ਗਈ ਸੀ। ਜਿਆਦਾਤਰ ਨੌਜਵਾਨਾਂ ਨੇ ਚਰਚ ਜਾਣਾ ਛੱਡ ਦਿੱਤਾ ਹੈ। ਅਮਰੀਕਾ ਚ 1940 ਤੱਕ ਕਿਸੇ ਨਾ ਕਿਸੇ ਧਰਮ ਨੂੰ ਮੰਨਣ ਵਾਲਿਆ ਦੀ ਗਿਣਤੀ 76% ਸੀ ਜਿਹੜੀ 2020 ਤੱਕ ਘੱਟ ਕੇ 47% ਰਹਿ ਗਈ।

### ਜਦ ਦਿਨ 25 ਘੰਟਿਆਂ ਦਾ ਹੋਵੇਗਾ

ਇਹ ਜਰੂਰੀ ਨਹੀਂ ਕਿ ਦਿਨ ਸਦਾ ਵਾਸਤੇ 24 ਘੰਟਿਆਂ ਦਾ ਹੀ ਰਹੇ। ਵਿਸਕਾਂਸਿਨ ਯੂਨੀਵਰਸਿਟੀ ਦੇ ਵਿਗਿਆਨੀਆਂ ਦੀ ਖੋਜ ਹੈ ਕਿ ਚੰਦ ਧਰਤੀ ਤੋਂ ਲਗਾਤਾਰ ਹੌਲੀ ਹੌਲੀ ਦੂਰ ਜਾ ਰਿਹਾ ਹੈ। ਇਹ ਦੂਰ ਜਾਣ ਦੀ ਦਰ ਬੇਸ਼ੱਕ ਬਹੁਤ ਥੋੜ੍ਹੀ ਹੈ ਪਰ ਹੈ ਜਰੂਰ। ਚੰਦ ਦੇ ਧਰਤੀ ਤੋਂ ਦੂਰ ਜਾਣ ਕਰਕੇ ਧਰਤੀ ਦੀ ਆਪਣੀ ਧੁਰੀ ਦੁਆਲੇ ਘੁੰਮਣ ਦੀ ਸਪੀਡ ਘਟ ਜਾਵੇਗੀ। ਇਸ ਤਰਾਂ ਚੰਦ ਦੇ ਧਰਤੀ ਤੋਂ ਦੂਰ ਜਾਣ ਕਾਰਨ, ਧਰਤੀ ਦਾ ਆਪਣੀ ਧੁਰੀ ਦੁਆਲੇ ਘੁੰਮ ਕੇ ਇਕ ਚੱਕਰ ਪੂਰਾ ਕਰਨ ਲਈ ਜਿਆਦਾ ਸਮਾਂ ਲੱਗਣ ਲੱਗ ਜਾਵੇਗਾ। ਇਸ ਕਰਕੇ ਦਿਨ ਦਾ ਸਮਾਂ ਵਧ ਜਾਵੇਗਾ। ਅੱਜ ਤੋਂ ਕਈ ਲੱਖ ਸਾਲ ਬਾਅਦ ਇਹ 25 ਘੰਟਿਆ ਦਾ ਹੋ ਜਾਵੇਗਾ।

### ਜੰਗਲ ਦੀ ਅੱਗ ਕਾਰਨ ਬਣੇ ਬੱਦਲ ਹੋਰ ਅੱਗ ਭੜਕਾਉਂਦੇ ਹਨ

ਸੰਯੁਕਤ ਰਾਜ ਅਮਰੀਕਾ ਅਤੇ ਕੇਨੇਡਾ ਚ ਅਕਸਰ ਜੰਗਲ ਨੂੰ ਅੱਗ ਲੱਗਣ ਦੀਆ ਘਟਨਾਵਾਂ ਵਾਪਰਦੀਆਂ ਰਹਿੰਦੀਆਂ ਹਨ। ਜੰਗਲ ਦੀ ਅੱਗ ਕਾਰਨ, ਆਸ-ਪਾਸ ਦੀ ਹਵਾ ਵੀ ਗਰਮ ਹੋ ਜਾਂਦੀ ਹੈ। ਗਰਮ ਹੋਈ ਹਵਾ ਉੱਪਰ ਉੱਠਣ ਸਮੇਂ ਆਪਣੇ ਨਾਲ ਧੂੰਆਂ, ਪਾਣੀ ਦੇ ਵਾਸ਼ਪ ਅਤੇ ਸਵਾਹ ਨੂੰ ਉੱਪਰ ਲੈ ਜਾਂਦੀ ਹੈ। ਉੱਪਰ ਜਾ ਕੇ ਇਹ ਹਵਾ ਫੈਲਣ ਸਮੇਂ ਠੰਢੀ ਹੋ ਜਾਂਦੀ ਹੈ । ਪਾਣੀ ਦੇ ਵਾਸ਼ਪ ਠੰਢੇ ਹੋਕੇ ਅਤੇ ਸੁੰਗੜ ਕੇ ਸਵਾਹ ਕਣਾਂ ਨਾਲ ਚਿਪਕ ਜਾਂਦੇ ਹਨ। ਇਸ ਤਰ੍ਹਾਂ ਬਣਨ ਵਾਲੇ ਕਾਲੇ ਭੂਰੇ ਬੱਦਲ ਨੂੰ ਪਾਇਰੋਕੁਮਲਸ ਬੱਦਲ ਕਿਹਾ ਜਾਂਦਾ ਹੈ ।

ਅਧਿਐਨ ਕੀਤਾ ਗਿਆ ਹੈ ਜੇਕਰ ਅੱਗ ਦਾ ਤਾਪਮਾਨ ਬਹੁਤ ਜਿਆਦਾ ਹੋਵੇ (800 ਸੈਲਸੀਅਸ ਤੋਂ ਉੱਪਰ ਹੋਵੇ, ਜਿਸ ਤਰ੍ਹਾਂ ਕਿ 1919-20 ਵਿੱਚ ਅਸਟ੍ਰੇਲੀਆ ਚ ਝਾੜੀਆਂ ਨੂੰ ਲੱਗੀ ਅੱਗ ਸਮੇਂ ਅਧਿਐਨ ਕੀਤਾ ਗਿਆ ਸੀ) ਅਤੇ ਉਪਯੁਕਤ ਮਾਤਰਾ ਪਾਣੀ ਦੇ ਵਾਸ਼ਪ ਹੋਣ ਤਾਂ ਬੱਦਲਾਂ ਦੀ ਉਪਰ ਵੱਲ ਜਾਣ ਦੀ ਗਤੀ ਵਧ ਜਾਂਦੀ ਹੈ। ਇਹ ਪੰਜਾਹ ਹਜ਼ਾਰ ਫੁੱਟ ਤੱਕ ਉੱਪਰ ਚਲੇ ਜਾਂਦੇ ਹਨ। ਤਦ ਇਹ ਪਾਇਰੋਕੁਮਲੋਨੀਮਬਸ ਕਿਸਮ ਦੇ ਬੱਦਲ ਚ ਵਿਕਾਸ ਕਰ ਜਾਂਦੇ ਹਨ। ਇਹ ਬੱਦਲ ਝੱਖੜ ਅਤੇ ਬਿਜਲੀ ਦੀ ਕੜਕ ਤਾਂ ਪੈਦਾ ਕਰਦੇ ਹਨ ਪਰ ਮੀਂਹ ਜਿਆਦਾ ਨਹੀਂ ਪੈਂਦਾ। ਇਸ ਕਾਰਨ ਅੱਗ ਹੋਰ ਭੜਕਦੀ ਹੈ। 2023 ਤੱਕ 120 ਵਾਰ ਇਸ ਕਿਸਮ ਦੇ ਬੱਦਲ ਬਣਨ ਦੀ ਪ੍ਰਕਿਰਿਆ ਨੋਟ ਕੀਤੀ ਗਈ ਸੀ, ਜਿੰਨ੍ਹਾਂ ਚੋਂ 50 ਵਾਰ ਕੈਨੇਡਾ ਚ ਵਾਪਰਿਆ ਪਰ ਉਸ ਤੋਂ ਬਾਅਦ ਪਿਛਲੇ ਸਾਲ 140 ਵਾਰ ਇਕੱਲੇ ਕੈਨੇਡਾ ਇਹ ਬੱਦਲ ਬਣੇ ਹਨ। ਇਸ ਦਾ ਕਾਰਨ ਵਾਤਾਵਰਨਿਕ ਤਬਦੀਲੀਆਂ ਨੂੰ ਮੰਨਿਆ ਜਾ ਰਿਹਾ ਹੈ ਸੋ ਮਨੁੱਖਤਾ ਨੂੰ ਸੁਚੇਤ ਹੋਣ ਦੀ ਲੋੜ ਹੈ ।

**ਪੰਨਾ 19 ਦਾ ਬਾਕੀ** ਢਾਂਚੇ ਵਿੱਚ ਲੋੜੀਂਦੇ ਖੱਪੇ ਪੂਰੇ ਕਰਨ ਨੂੰ ਉਭਾਰਦਾ ਹੈ। ਇਹ ਠੀਕ ਹੈ ਕਿ ਪ੍ਰਾਈਵੇਟ ਮੈਂਬਰਾਂ ਦੇ ਬਹੁਤ ਥੋੜ੍ਹੇ ਬਿੱਲ ਹੀ ਕਾਨੂੰਨ ਬਨਣ ਵਿੱਚ ਸਫ਼ਲ ਹੋਏ ਹਨ, ਪਰ ਉਹਨਾਂ ਦੇ ਅਸਰ ਨੂੰ ਘੱਟ ਕਰਕੇ ਨਹੀਂ ਜਾਣਿਆ ਜਾ ਸਕਦਾ।

**-ਅੰਗਰੇਜ਼ੀ ਅਖ਼ਬਾਰ ਦੱਖਣ ਹੈਰਾਲਡ (Deccan Herald) ਵਿਚੋਂ ਧੰਨਵਾਦ ਸਹਿਤ***

**''ਤਰਕਸ਼ੀਲ'' ਪੜ੍ਹੋ, ''ਤਰਕਸ਼ੀਲ'' ਬਣੋ**

## ਵਿਦਿਆਰਥੀ ਕੋਨਾ



- ਬੂਟਾ ਸਿੰਘ ਵਾਕਫ਼

### ਕਾਲੀ ਮੱਕੀ

ਮੱਕੀ ਦੀਆਂ ਛੱਲੀਆਂ ਤਾਂ ਹਰ ਇੱਕ ਨੇ ਵੇਖੀਆਂ ਹੋਣਗੀਆਂ। ਪੰਜਾਬ ਸਮੇਤ ਸਮੁੱਚੇ ਭਾਰਤ ਵਿੱਚ ਮਿਲਣ ਵਾਲੀ ਮੱਕੀ ਦੀ ਛੱਲੀ ਦੇ ਪੱਕਣ ਉਪਰੰਤ ਦਾਨਿਆਂ ਦਾ ਰੰਗ ਆਮ ਤੌਰ 'ਤੇ ਪੀਲਾ ਜਾਂ ਹਰਾ ਪੀਲਾ ਹੁੰਦਾ ਹੈ। ਪਰ ਕਾਲੀ ਮੱਕੀ ਦੀਆਂ ਛੱਲੀਆਂ ਦਾ ਰੰਗ ਪੱਕਣ ਉਪਰੰਤ ਕਾਲਾ ਜਾਂ ਕਾਲਾ ਜਾਮਨੀ ਹੁੰਦਾ ਹੈ। ਇਸ ਦਾ ਪੌਦਾ ਸਧਾਰਨ ਕਿਸਮ ਦੀ ਮੱਕੀ ਵਾਂਗ ਹਰੇ ਰੰਗ ਦਾ ਹੁੰਦਾ ਹੈ। ਇਸ ਦੀ ਛੱਲੀ ਦੇ ਦਾਨਿਆਂ ਦੇ ਰੰਗ ਕਰਕੇ ਹੀ ਇਹ ਮੱਕੀ ਪ੍ਰਸਿੱਧ ਹੋਈ ਹੈ।



ਕਾਲੀ ਮੱਕੀ ਦੀ ਫ਼ਸਲ ਦੀ ਬਿਜਾਈ ਕਦੋਂ ਅਤੇ ਕਿੱਥੋਂ ਸ਼ੁਰੂ ਹੋਈ ਇਸ ਬਾਰੇ ਕੋਈ ਸਪਸ਼ਟ ਵੇਰਵੇ ਨਹੀਂ ਮਿਲਦੇ। ਇਹ ਮੱਕੀ ਲਗਭਗ ਦੋ ਹਜ਼ਾਰ ਸਾਲ ਪਹਿਲਾਂ ਦੱਖਣੀ ਅਮਰੀਕਾ, ਖਾਸ ਕਰਕੇ ਪੇਰੂ ਦੇ ਖੇਤਰਾਂ ਵਿੱਚ ਉਗਾਈ ਜਾਣ ਵਾਲੀ ਇੱਕ ਪੁਰਾਤਨ ਫ਼ਸਲ ਹੈ। 1960 ਦੇ ਦਹਾਕੇ ਵਿੱਚ ਇਸ ਦੀ ਬਿਜਾਈ ਉੱਤਰੀ ਅਮਰੀਕਾ ਦੇ ਖੇਤਰਾਂ ਵਿੱਚ ਸ਼ੁਰੂ ਹੋਈ। ਇਹ ਮੱਕੀ ਦੱਖਣੀ ਅਮਰੀਕਾ ਤੋਂ ਇਲਾਵਾ ਕਿਸੇ ਹੋਰ ਬਾਹਰੀ ਮਾਰਕਿਟ ਵਿੱਚ ਨਹੀਂ ਮਿਲਦੀ। ਕੁਝ ਕਿਸਾਨਾਂ ਕੋਲ ਹੀ ਇਹ ਫ਼ਸਲ ਦੇ ਰੂਪ ਵਿੱਚ ਮਿਲਦੀ ਹੈ। ਇਸ ਦੀ ਛੱਲੀ ਦੇ ਕਾਲੇ ਜਾਮਨੀ ਰੰਗ ਦੇ ਦਾਨਿਆਂ ਕਾਰਣ ਇਸ ਨੂੰ ਸਜਾਵਟ ਲਈ ਵੀ ਵਰਤਿਆ ਜਾਂਦਾ ਹੈ। ਕਾਲੀ ਮੱਕੀ ਦੀ ਫ਼ਸਲ ਨੂੰ ਉੱਗਣ ਸਮੇਂ ਗਰਮ ਤਾਪਮਾਨ ਦੀ ਲੋੜ ਹੁੰਦੀ ਹੈ। ਫ਼ਸਲ ਦੇ ਵਾਧੇ ਲਈ ਮੱਧ ਤੋਂ ਤੇਜ਼ ਵਰਖਾ ਦੀ ਲੋੜ ਪੈਂਦੀ ਹੈ। ਕਾਲੀ ਮੱਕੀ ਵਿੱਚ ਆਇਰਨ, ਥਿਆਮਿਨ, ਰਿਬੋਫਲੋਬਿਨ, ਨਿਆਸੀਨ, ਮੈਗਨੀਸ਼ੀਅਮ, ਫਾਸਫੋਰਸ ਅਤੇ ਵਿਟਾਮਿਨ ਏ ਵਰਗੇ ਜਰੂਰੀ ਪੌਸ਼ਟਿਕ ਤੱਤ ਹੁੰਦੇ ਹਨ। ਕਾਲੀ ਮੱਕੀ ਨੂੰ ਉਬਾਲਿਆ ਤੇ ਭੁੰਨਿਆ ਜਾ ਸਕਦਾ ਹੈ। ਇਸ ਦੇ ਦਾਨਿਆਂ ਨੂੰ ਪੀਸ ਕੇ ਮੱਕੀ ਦੀ ਰੋਟੀ ਵੀ ਤਿਆਰ ਕੀਤੀ ਜਾ ਸਕਦੀ ਹੈ। ਪੇਰੂ ਵਿੱਚ ਅੱਜ ਵੀ ਇਸ ਨੂੰ ਉਬਾਲ ਕੇ ਗਰਮੀ ਦੇ ਮੌਸਮ ਵਿੱਚ ਪੀਣ ਵਾਲੇ ਤਰਲ ਵਜੋਂ ਵਰਤਿਆ ਜਾਂਦਾ ਹੈ। ਇਸ ਦੀ ਵਰਤੋਂ ਅਲਕੋਹਲ ਵਾਲੇ ਤਰਲ ਤਿਆਰ ਕਰਨ ਲਈ ਵੀ ਕੀਤੀ ਜਾਂਦੀ ਹੈ। ਦੱਖਣੀ ਅਮਰੀਕਾ ਦੀਆਂ ਲੋਕ ਕਥਾਵਾਂ ਵਿੱਚ ਕਾਲੀ ਮੱਕੀ ਦਾ ਵਿਸ਼ੇਸ਼ ਜਿਕਰ ਆਉਂਦਾ ਹੈ।

### ਚੰਦਰਮਾ ਦੀ ਉਮਰ

ਕੀ ਅਸੀਂ ਚੰਦਰਮਾ ਦੀ ਉਮਰ ਦਾ ਸਹੀ ਸਹੀ ਅੰਦਾਜ਼ਾ ਲਗਾ ਸਕਦੇ ਹਾਂ, ਇਸ ਪ੍ਰਸ਼ਨ ਬਾਰੇ ਵੱਖ ਵੱਖ ਵਿਗਿਆਨੀਆਂ ਦੇ ਵੱਖ ਵੱਖ ਵਿੱਚਾਰ ਹਨ।

ਚੰਦਰਮਾ ਦੀ ਸਹੀ ਉਮਰ ਨਿਰਧਾਰਤ ਕਰਨ ਲਈ ਵਿਗਿਆਨੀ ਵੱਖ ਵੱਖ ਪੈਰਾਮੀਟਰਾਂ ਨੂੰ ਆਧਾਰ ਬਣਾਉਂਦੇ ਹਨ। ਇਨ੍ਹਾਂ ਵਿੱਚੋਂ ਇੱਕ ਹੈ ਚੰਦਰਮਾ ਦੀ ਸਤਾਹ 'ਤੇ ਖਿਲਰੇ ਹੋਏ ਚਟਾਨਾਂ, ਪੱਥਰ ਅਤੇ ਧੂੜ ਕਣ। ਇਸ ਮਕਸਦ ਹਿਤ ਚੰਦਰਮਾ ਦੀ ਸਤਾਹ ਦੀ ਮਿੱਟੀ ਦੀ ਬਣਤਰ ਨੂੰ ਆਧਾਰ ਬਣਾਇਆ ਜਾਂਦਾ ਹੈ। ਮਿੱਟੀ ਦੀ ਆਈਸੋਟੋਪਿਕ ਰਚਨਾ ਦੀ ਪਰਖ ਕਰਕੇ ਇਸ ਦੀ ਉਮਰ ਦਾ ਅੰਦਾਜ਼ਾ ਲਗਾਇਆ ਜਾਂਦਾ ਹੈ। ਇਸ ਤੋਂ ਇਲਾਵਾ ਵਿਗਿਆਨੀ ਚੰਦਰਮਾ ਦੀ ਉਮਰ ਨਿਰਧਾਰਤ ਕਰਨ ਲਈ ਰੇਡੀਓਮੈਟ੍ਰਿਕ ਡੇਟਿੰਗ, ਬਸਾਲਟ ਚਟਾਨਾਂ ਦਾ ਅਧਿਐਨ ਕਰਕੇ ਅਤੇ ਚੰਦਰਮਾ ਦੀ ਸਤਾਹ 'ਤੇ ਕਿਸੇ ਸਮੇਂ ਕਿਰਿਆਸ਼ੀਲ ਰਹੇ ਜਵਾਲਾਮੁਖੀਆਂ ਦੇ ਅਧਿਐਨ ਰਾਹੀਂ ਵੀ ਇਸ ਦੀ ਉਮਰ ਬਾਰੇ ਜਾਣਕਾਰੀ ਪ੍ਰਾਪਤ ਕਰਦੇ ਹਨ। ਇਹ ਸਾਰੀਆਂ ਵਿਧੀਆਂ ਚੰਦਰਮਾ ਦੀ ਅੰਦਾਜਨ ਉਮਰ ਦੀ ਵਿਆਖਿਆ ਕਰ ਸਕਦੀਆਂ ਹਨ ਪਰ ਅਧਿਐਨ ਉਪਰੰਤ ਇਨਾਂ ਦੇ ਨਤੀਜਿਆਂ ਵਿੱਚ ਵਖਰੇਵਾਂ ਵੀ ਸੰਭਵ ਹੈ। ਫਿਰ ਵੀ ਉਕਤ ਵਿਧੀਆਂ ਤੋਂ ਬਿਨ੍ਹਾਂ ਸਾਡੇ ਕੋਲ ਹਾਲੇ ਹੋਰ ਕੋਈ ਪ੍ਰਤੱਖ ਵਿਧੀ ਨਹੀਂ ਹੈ ਜਿਸ ਰਾਹੀਂ ਅਸੀਂ ਚੰਦਰਮਾ ਦੀ ਸਹੀ ਸਹੀ ਉਮਰ ਦਾ ਪਤਾ ਲਗਾ ਸਕੀਏ। ਫਿਰ ਵੀ ਉਕਤ ਆਧਾਰਾਂ ਅਨੁਸਾਰ ਚੰਦਰਮਾ ਦੀ ਔਸਤਨ ਉਮਰ 4.5 ਬਿਲੀਅਨ ਸਾਲ ਹੈ ਜੋ ਕਿ ਧਰਤੀ ਦੀ ਉਮਰ ਦੇ ਲਗਭਗ ਬਰਾਬਰ ਹੈ।



### ਧਰਤੀ ਦਾ ਝੁਕਾਅ ਕੋਣ

ਧਰਤੀ ਬਾਰੇ ਅਕਸਰ ਇਹ ਪੜ੍ਹਣ ਨੂੰ ਮਿਲਦਾ ਹੈ ਕਿ ਧਰਤੀ ਆਪਣੇ ਧੁਰੇ 'ਤੇ ਝੁਕੀ ਹੋਈ ਹੈ। ਧਰਤੀ ਦਾ ਇਹ

ਝੁਕਾਅ ਕੋਣ 23½$^{0}$ ਹੈ। ਕਈ ਵਾਰ ਸਾਡੇ ਮਨ ਵਿੱਚ ਇਹ ਵਿਚਾਰ ਵੀ ਜਨਮ ਲੈਂਦਾ ਹੈ ਕਿ ਧਰਤੀ ਆਪਣੇ ਧੁਰੇ ’ਤੇ ਝੁਕੀ ਕਿਉਂ ਹੈ?

ਵੱਖ ਵੱਖ ਵਿਗਿਆਨੀਆਂ ਦੁਆਰਾ ਧਰਤੀ ਦੇ ਇਸ ਝੁਕਾਅ ਦੇ ਪੈਦਾ ਹੋਣ ਦਾ ਕਾਰਣ ਇੱਕ ਹੀ ਦੱਸਿਆ ਗਿਆ ਹੈ। ਜਿਸ ਅਨੁਸਾਰ ਧਰਤੀ ਜਦੋਂ ਆਪਣੇ ਮੁੱਢਲੇ ਪੜ੍ਹਾਅ ਵਿੱਚੋਂ ਗੁਜ਼ਰ ਰਹੀ ਸੀ ਤਾਂ ਉਸ ਸਮੇਂ ਕਿਸੇ ਵੱਡੇ ਉਲਕਾ ਪਿੰਡ ਨੇ ਧਰਤੀ ਨੂੰ ਬਾਹਰੋਂ ਟੱਕਰ ਮਾਰ ਦਿੱਤੀ। ਇਸ ਟੱਕਰ ਕਾਰਣ ਧਰਤੀ ਕੁੱਝ ਝੁਕ ਗਈ। ਵੈਸੇ ਧਰਤੀ ਨਾਲ ਕਿਸੇ ਸਮੇਂ ਟਕਰਾਉਣ ਵਾਲੇ ਉਸ ਉਲਕਾ ਪਿੰਡ ਨੂੰ ਵਿਗਿਆਨੀਆਂ ਨੇ ਥੀਆ (Theia) ਦਾ ਨਾਮ ਦਿੱਤਾ ਹੈ। ਇਸ ਟਕਰਾਅ ਨਾਲ ਧਰਤੀ ਦੀ ਸਤਾਹ ’ਤੇ ਇੱਕ ਵੱਡਾ ਟੋਆ ਬਣ ਗਿਆ ਤੇ ਇਸ ਵਿੱਚੋਂ ਵੱਡੀ ਮਾਤਰਾ ਵਿੱਚ ਮਲਬਾ ਤੇ ਧੂੜ ਕਣ ਵੱਖ ਹੋ ਕੇ ਧਰਤੀ ਦੇ ਆਰਬਿਟ ਵਿੱਚ ਘੁੰਮਣ ਲੱਗੇ। ਕੁੱਝ ਵਿਗਿਆਨੀ ਸਮਝਦੇ ਹਨ ਕਿ ਇਸ ਮਲਬੇ ਤੇ ਧੂੜ ਕਣਾਂ ਨੇ ਹੀ ਚੰਦਰਮਾ ਨੂੰ ਜਨਮ ਦਿੱਤਾ। ਇਹ ਟੱਕਰ ਏਨੀ ਜਬਰਦਸਤ ਮੰਨੀ ਗਈ ਕਿ ਇਸ ਨਾਲ ਧਰਤੀ ਆਪਣੀ ਧੁਰੀ ਤੇ ਸਿੱਧਾ ਖੜੇ ਰਹਿਣ ਦੀ ਬਜਾਏ ਝੁਕ ਗਈ। ਇਸ ਝੁਕਾਅ ਕਾਰਣ ਹੀ ਪੂਰੇ ਸਾਲ ਵਿੱਚ ਧਰਤੀ ਦੇ ਵੱਖ ਵੱਖ ਹਿੱਸਿਆਂ ਨੂੰ ਸੂਰਜ ਦੀਆਂ ਸਿੱਧੀਆਂ ਕਿਰਣਾਂ ਪ੍ਰਾਪਤ ਹੁੰਦੀਆਂ ਹਨ। ਧਰਤੀ ਦੇ ਇਸੇ ਝੁਕਾਅ ਕਾਰਣ ਅਤੇ ਧਰਤੀ ਦੇ ਸੂਰਜ ਦੁਆਲੇ ਸਾਲ ਵਿੱਚ ਚੱਕਰ ਪੂਰਾ ਕਰਨ ਦੀ ਵਿਸ਼ੇਸ਼ਤਾ ਕਾਰਣ ਹੀ ਧਰਤੀ ’ਤੇ ਵੱਖ ਵੱਖ ਰੁੱਤਾਂ ਦਾ ਜਨਮ ਹੁੰਦਾ ਹੈ।




ਜਦੋਂ ਧਰਤੀ ਦਾ ਉੱਤਰੀ ਅਰਧਗੋਲਾ ਸੂਰਜ ਦੀਆਂ ਸਿੱਧੀਆਂ ਕਿਰਣਾਂ ਪ੍ਰਾਪਤ ਕਰਦਾ ਹੈ ਤਾਂ ਉਸ ਸਮੇਂ ਇਸ ਖੇਤਰ ਵਿੱਚ ਗਰਮੀ ਦੀ ਰੁੱਤ ਹੁੰਦੀ ਹੈ ਜਦ ਕਿ ਦੱਖਣੀ ਅਰਧਗੋਲਾ ਸੂਰਜ ਤੋਂ ਦੂਰ ਹੋਣ ਕਾਰਣ ਇਥੇ ਸਰਦੀ ਦੀ ਰੁੱਤ ਆਉਂਦੀ ਹੈ। ਉੱਤਰੀ ਅਰਧਗੋਲੇ ਵਿੱਚ ਜੂਨ ਦੇ ਮਹੀਨੇ ਗਰਮੀ ਦੀ ਰੁੱਤ ਹੁੰਦੀ ਹੈ ਕਿਉਂਕਿ ਇਸ ਸਮੇਂ ਇੱਥੇ ਸੂਰਜ ਦੀਆਂ ਸਿੱਧੀਆਂ ਕਿਰਣਾਂ ਪੈਂਦੀਆਂ ਹਨ। ਇਸੇ ਤਰ੍ਹਾਂ ਦਸੰਬਰ ਦੇ ਮਹੀਨੇ ਦੌਰਾਨ ਉੱਤਰੀ ਅਰਧਗੋਲੇ ਵਿੱਚ ਸੂਰਜ ਦੀਆਂ ਕਿਰਣਾਂ ਤਿਰਛੀਆਂ ਪੈਂਦੀਆਂ ਹਨ ਜਿਸ ਕਾਰਣ ਇਸ ਖੇਤਰ ਵਿੱਚ ਸਰਦੀ ਦਾ ਮੌਸਮ ਹੁੰਦਾ ਹੈ। ਅਜਿਹਾ ਧਰਤੀ ਦਾ ਇੱਕੋ ਦਿਸ਼ਾ ਵਿੱਚ ਝੁਕੇ ਹੋਣ ਕਾਰਣ ਹੀ ਵਾਪਰਦਾ ਹੈ।

## ਸੁਖਦ ਸੁਨੇਹਾ

ਇੱਕ ਵਾਰ ਇੱਕ ਥੀਏਟਰ ਵਿੱਚ ਇੱਕ ਛੋਟੀ ਫ਼ਿਲਮ ਵਿਖਾਈ ਜਾ ਰਹੀ ਸੀ। ਫ਼ਿਲਮ ਸ਼ੁਰੂ ਹੋਈ ਤਾਂ ਸਾਹਮਣੇ ਸਕਰੀਨ ’ਤੇ ਚਿੱਟੇ ਰੰਗ ਦਾ ਪੱਖਾ ਨਜ਼ਰ ਆ ਰਿਹਾ ਸੀ। ਇੱਧਰ ਉੱਧਰ ਕੋਈ ਹਿਲਜੁਲ ਨਹੀਂ ਸੀ। ਸਿਰਫ਼ ਇੱਕ ਚਿੱਟਾ ਪੱਖਾ ਤੇ ਉਹ ਵੀ ਰੁਕਿਆ ਹੋਇਆ। ਇਹ ਨਜ਼ਾਰਾ ਕਰੀਬ 6 ਮਿੰਟ ਤੱਕ ਚੱਲਦਾ ਰਿਹਾ। ਦਰਸ਼ਕ ਬੇਚੈਨ ਹੋਣ ਲੱਗੇ। ਕੁੱਝ ਲੋਕਾਂ ਨੇ ਇਤਰਾਜ਼ ਪ੍ਰਗਟ ਕਰਨਾ ਸ਼ੁਰੂ ਕਰ ਦਿੱਤਾ। ਕੁੱਝ ਸ਼ਿਕਾਇਤ ਕਰਨ ਲੱਗੇ ਅਤੇ ਕੁੱਝ ਦਰਸ਼ਕ ਉੱਠ ਕੇ ਚਲੇ ਗਏ। 6 ਮਿੰਟ ਬਾਅਦ ਸੀਨ ਦਾ ਕੈਮਰਾ ਪੱਖੇ ਤੋਂ ਹੇਠਾਂ ਵੱਲ ਘੁੰਮਣ ਲੱਗਾ। ਹੁਣ ਜਿਹੜਾ ਸੀਨ ਸਕਰੀਨ ’ਤੇ ਸਾਹਮਣੇ ਆਇਆ, ਉਸ ਵਿੱਚ ਇੱਕ ਅਪਾਹਜ ਬੱਚਾ ਬੈਂਚ ’ਤੇ ਲੇਟਿਆ ਹੋਇਆ ਸੀ ਅਤੇ ਉੱਪਰ ਵੱਲ ਵੇਖ ਰਿਹਾ ਸੀ। ਇਹ ਬੱਚਾ ਸ਼ਾਇਦ ਰੀੜ੍ਹ ਦੀ ਹੱਡੀ ਵਿੱਚ ਕਿਸੇ ਗੜਬੜ ਕਾਰਣ ਲੰਮੇ ਸਮੇਂ ਤੋਂ ਬੈਂਚ ’ਤੇ ਅਹਿੱਲ ਪਿਆ ਸੀ।



ਫਿਰ ਇੱਕ ਆਵਾਜ਼ ਗੂੰਜਦੀ ਹੈ।

‘ਹੁਣੇ ਹੁਣੇ ਇਸ ਲਘੂ ਫ਼ਿਲਮ ਵਿੱਚ ਤੁਹਾਨੂੰ ਸਾਰਿਆਂ ਨੂੰ ਇੱਕੋ ਹੀ ਸੀਨ ਕੇਵਲ 6 ਮਿੰਟ ਲਈ ਹੀ ਲਗਾਤਾਰ ਵਿਖਾਇਆ ਗਿਆ ਸੀ। ਇਨ੍ਹਾਂ 6 ਮਿੰਟਾਂ ਵਿੱਚ ਬਹੁਤ ਸਾਰੇ ਲੋਕ ਰੌਲਾ ਪਾਉਣ ਲੱਗੇ, ਸਬਰ ਨਾ ਰੱਖ ਸਕੇ ਅਤੇ ਕਈ ਉੱਠ ਕੇ ਬਾਹਰ ਚਲੇ ਗਏ। ਦੂਸਰੇ ਪਾਸੇ ਇੱਕ ਬੱਚਾ ਜੋ ਅਧਰੰਗ ਦਾ ਸ਼ਿਕਾਰ ਹੈ, ਉਹ ਆਪਣੀ ਜ਼ਿੰਦਗੀ ਦਾ ਜ਼ਿਆਦਾਤਰ ਸਮਾਂ ਇਸੇ ਦ੍ਰਿਸ਼ ਨੂੰ ਦੇਖਣ ਲਈ ਮਜਬੂਰ ਹੈ।’

ਕਦੇ ਕਦੇ ਸਾਨੂੰ ਆਪਣੇ ਆਪ ਨੂੰ ਦੂਜਿਆਂ ਦੀ ਥਾਂ ’ਤੇ ਰੱਖਣ ਦੀ ਲੋੜ ਹੁੰਦੀ ਹੈ ਤਾਂ ਕਿ ਜੋ ਕੁੱਝ ਸਾਡੇ ਕੋਲ ਉਪਲਬਧ ਹੈ, ਉਸ ਸਭ ਦੀ ਮਹੱਤਤਾ ਨੂੰ ਸਮਝ ਸਕੀਏ। ਇਸ ਲਈ ਹਮੇਸ਼ਾਂ ਆਪਣੀਆਂ ਮੁਸ਼ਕਿਲਾਂ ਦੀ ਤੁਲਨਾ ਉਨ੍ਹਾਂ ਨਾਲ ਕਰੋ ਜੋ ਸਾਡੇ ਨਾਲੋਂ ਕਈ ਗੁਣਾਂ ਵੱਧ ਮੁਸੀਬਤਾਂ ਵਿੱਚ ਘਿਰੇ ਹੋਏ ਹਨ।

**(ਰੂਬੀ ਸਾਗੂ ਫੇਸਬੁੱਕ ਤੋਂ)**

**98762-24461**

**“ਤਰਕਸ਼ੀਲ” ਪੜ੍ਹੋ, “ਤਰਕਸ਼ੀਲ” ਬਣੋ**

ਬੁਲੰਦ ਇਰਾਦੇ ਵਾਲੀਆਂ ਔਰਤਾਂ-2

# ਲੰਮੇ ਲੋਕ ਸੰਘਰਸ਼ ਦੀ ਚੈਂਪੀਅਨ- ਮੇਧਾ ਪਾਟਕਰ



**- ਜਸਵੰਤ ਮੋਹਾਲੀ**

ਮੇਧਾ ਪਾਟਕਰ ਦੀ ਗੱਲ ਕਰਨ ਤੋਂ ਪਹਿਲਾਂ ਤੁਹਾਨੂੰ ਯਾਦ ਕਰਾ ਦੇਵਾਂ ਕਿ ਇਕੱਲੇ ਬਿਹਾਰ ਵਿੱਚ ਜੁਲਾਈ ਦੇ ਦੋ ਹਫਤਿਆਂ ਵਿੱਚ 12 ਪੁਲ ਡਿੱਗ ਚੁੱਕੇ ਹਨ। ਦੇਸ਼ ਦੀ ਰਾਜਧਾਨੀ ਦਿੱਲੀ ਵਿਚ ਕੁੱਝ ਘੰਟਿਆਂ ਦੇ ਮੀਂਹ ਨਾਲ 13 ਲੋਕਾਂ ਦੀ ਮੌਤ ਹੋ ਗਈ। ਵੱਡੇ ਸ਼ਹਿਰਾਂ ਦੀਆਂ ਸੜਕਾਂ 'ਤੇ ਪਾਣੀ ਖੜ੍ਹਣ ਕਰਕੇ ਆਮ ਜਨਤਾ ਦੀ ਹੁੰਦੀ ਖੱਜਲ ਖੁਆਰੀ ਤਾਂ ਆਮ ਗੱਲ ਬਣ ਚੁੱਕੀ ਹੈ। ਇਹ ਹੈ ਸਾਡੇ ਦੇਸ਼ ਦੇ ਹਾਸੋਹੀਣੇ 'ਵਿਕਾਸ' ਦੀ ਛੋਟੀ ਜਿਹੀ ਤਸਵੀਰ। 'ਵਿਕਾਸ ਕਿ ਵਿਨਾਸ਼' - ਇਸ ਸੰਦਰਭ ਵਿੱਚ ਰੱਖ ਕੇ ਪੜ੍ਹੀ ਜਾਵੇ ਮੇਧਾ ਪਾਟਕਰ ਦੇ ਸੰਘਰਸ਼ ਦੀ ਕਹਾਣੀ।

ਦਿੱਲੀ ਦੀ ਇੱਕ ਅਦਾਲਤ ਨੇ ਮੇਧਾ ਪਾਟਕਰ ਨੂੰ ਦਿੱਲੀ ਦੇ ਉੱਪ ਰਾਜਪਾਲ ਵੀ ਕੇ ਸਕਸੈਨਾ ਦੁਆਰਾ 23 ਸਾਲ ਪਹਿਲਾਂ ਦਾਇਰ ਮਾਣਹਾਨੀ ਦੇ ਕੇਸ ਵਿੱਚ ਪੰਜ ਮਹੀਨੇ ਕੈਦ ਦੀ ਸਜ਼ਾ ਤੇ 10 ਲੱਖ ਦਾ ਜੁਰਮਾਨਾ ਕੀਤਾ ਹੈ। (ਅਦਾਲਤ ਨੇ ਮੇਧਾ ਵੱਲੋਂ ਪੈਰਵੀ ਕਰਨ 'ਤੇ ਸੁਣਾਈ ਗਈ ਸਜਾ ਨੂੰ ਸਸਪੈਂਡ ਕਰ ਦਿੱਤਾ ਹੈ) ਸੰਨ 2000 ਵਿੱਚ ਮੇਧਾ ਪਾਟਕਰ ਅਤੇ ਉਸ ਦੇ ਨਰਮਦਾ ਬਚਾਓ ਅੰਦੋਲਨ ਦੇ ਖਿਲਾਫ਼ ਸਕਸੇਨਾ ਦੀ ਇੱਕ ਸੰਸਥਾ ਨੇ ਇੱਕ ਇਸ਼ਤਿਹਾਰ ਛਪਵਾਇਆ। ਇਸ ਦੇ ਜਵਾਬ ਵਿੱਚ ਮੇਧਾ ਵੱਲੋਂ ਪ੍ਰੈਸ ਬਿਆਨ ਜਾਰੀ ਕੀਤਾ ਗਿਆ। ਵੀ ਕੇ ਸਕਸੈਨਾ ਨੇ ਇਲਾਹਾਬਾਦ ਦੀ ਅਦਾਲਤ ਵਿੱਚ ਮੇਧਾ ਪਾਟਕਰ ਦੇ ਖਿਲਾਫ਼ ਮਾਣਹਾਨੀ ਦਾ ਕੇਸ ਦਾਖਲ ਕਰ ਦਿੱਤਾ ਕਿ ਉਸ ਨੇ ਮੀਡੀਆ ਵਿੱਚ ਉਸ ਪ੍ਰਤੀ ਮਾੜੇ ਸ਼ਬਦ ਵਰਤੇ ਹਨ। ਬਾਅਦ ਵਿੱਚ ਸੁਪਰੀਮ ਕੋਰਟ ਨੇ ਕੇਸ ਦਿੱਲੀ ਦੀ ਅਦਾਲਤ ਵਿੱਚ ਤਬਦੀਲ ਕਰ ਦਿੱਤਾ। ਇਸੇ ਕੇਸ ਵਿੱਚ ਅਦਾਲਤ ਨੇ ਇੱਕ ਜੁਲਾਈ 2024 ਨੂੰ ਮੇਧਾ ਪਾਟੇਕਰ ਨੂੰ ਸਜ਼ਾ ਸੁਣਾਈ ਹੈ।



ਮੇਧਾ ਖਾਨੋਲਕਰ (ਪਾਟਕਰ) ਦਾ ਜਨਮ 1 ਦਸੰਬਰ 1954 ਨੂੰ ਮਹਾਰਾਸ਼ਟਰ ਦੇ ਮੁੰਬਈ ਸਹਿਰ ਵਿੱਚ ਹੋਇਆ। ਉਸ ਦਾ ਪਿਤਾ ਵਸੰਤ ਖਾਨੋਲਕਰ ਇੱਕ ਆਜ਼ਾਦੀ ਘੁਲਾਟੀਆ ਅਤੇ ਲੇਬਰ ਯੂਨੀਅਨ ਆਗੂ ਸੀ। ਉਸ ਦੀ ਮਾਤਾ ਇੰਦੂਮਤੀ ਖਾਨੋਲਕਰ ਡਾਕ ਵਿਭਾਗ ਵਿੱਚ ਇੱਕ ਗਜ਼ਟਿਡ ਅਫਸਰ ਸੀ। ਮੇਧਾ ਨੇ ਟਾਟਾ ਇੰਸਟੀਚਿਊਟ ਆਫ ਸੋਸ਼ਲ ਸਾਇੰਸਜ ਤੋਂ ਸੋਸ਼ਲ ਵਰਕ ਦੀ ਐਮ.ਏ. ਕੀਤੀ। ਇਥੋਂ ਹੀ ਉਸਨੇ ਪੀ.ਐਚ.ਡੀ. ਕਰਨੀ ਸ਼ੁਰੂ ਕੀਤੀ ਪਰ ਆਦਿਵਾਸੀ ਅਤੇ ਕਿਸਾਨੀ ਜਮਾਤ ਵਿੱਚ ਕੰਮ ਕਰਨ ਨੂੰ ਤਰਜੀਹ ਦਿੰਦਿਆਂ ਉਸ ਨੇ ਪੀ.ਐਚ.ਡੀ. ਵਿਚਾਲੇ ਹੀ ਛੱਡ ਦਿੱਤੀ। ਉਸ ਦੇ ਵਿਆਹ ਤੋਂ ਸੱਤ ਸਾਲ ਬਾਅਦ ਉਸ ਦਾ ਤਲਾਕ ਹੋ ਗਿਆ। ਪਰ ਵਿਆਹ ਤੋਂ ਬਾਅਦ ਉਹ ਖਾਨੋਲਕਰ ਤੋਂ ਪਾਟਕਰ ਹੋ ਗਈ। ਉਹ ਇੱਕ ਸਮਾਜਿਕ ਕਾਰਕੁੰਨ ਹੈ ਜੋ ਭਾਰਤ ਵਿੱਚ ਅਨਿਆਂ ਦਾ ਸਾਹਮਣਾ ਕਰ ਰਹੇ ਆਦਿਵਾਸੀਆਂ, ਦਲਿਤਾਂ, ਕਿਸਾਨਾਂ, ਮਜਦੂਰਾਂ ਅਤੇ ਔਰਤਾਂ ਦੇ ਸਮਾਜਿਕ ਮੁੱਦਿਆਂ ਉੱਪਰ ਕੰਮ ਕਰਦੀ ਹੈ। 1992 ਵਿੱਚ ਇੱਕ ਜਥੇਬੰਦੀ ਬਣਾਈ ਗਈ-ਨੈਸ਼ਨਲ ਅਲਾਇੰਸ ਆਫ ਪੀਪਲਜ ਮੂਵਮੇਂਟ। ਇਸ ਸੰਸਥਾ ਦਾ ਘੇਰਾ ਬਹੁਤ ਮੋਕਲਾ ਸੀ ਜਿਸ ਵਿੱਚ ਵੱਖ-ਵੱਖ ਵਿਚਾਰਧਾਰਾਵਾਂ ਵਾਲੀਆਂ ਸੌ ਤੋਂ ਉੱਪਰ ਜਥੇਬੰਦੀਆਂ ਸ਼ਾਮਿਲ ਸਨ। ਇਨ੍ਹਾਂ ਵਿਚ ਫਿਰਕੂ ਹਿੰਸਾ ਦਾ ਵਿਰੋਧ ਕਰਨ ਵਾਲੇ ਵੀ ਸਨ ਅਤੇ ਆਰਥਿਕ ਉਦਾਰੀਕਰਨ ਦਾ ਵਿਰੋਧ ਕਰਨ ਵਾਲੇ ਵੀ ਜੋ ਬਰਾਬਰੀ, ਆਜਾਦੀ, ਨਿਆਂ ਅਤੇ ਫਿਰਕੂ ਸਦਭਾਵਨਾ ਆਦਿ ਲਈ ਆਪਣੀ-ਆਪਣੀ ਜਥੇਬੰਦੀ ਵਿੱਚ ਵੀ ਸਰਗਰਮ ਸਨ। "ਨਰਮਦਾ ਬਚਾਓ ਅੰਦੋਲਨ" ਵਾਲੀ ਮੇਧਾ ਪਾਟਕਰ ਇਸ ਦੀ ਕਨਵੀਨਰ ਸੀ। ਸਰਕਾਰਾਂ ਅਕਸਰ ਜਦੋਂ ਵੱਡੇ ਪ੍ਰੋਜੈਕਟ ਸ਼ੁਰੂ ਕਰਦੀਆਂ ਹਨ ਤਾਂ ਉਹ ਵਾਤਾਵਰਣ ਤੇ ਲੱਖਾਂ ਗਰੀਬਾਂ, ਆਦਿਵਾਸੀਆਂ ਦੇ ਉਜਾੜੇ ਦੀ ਅਤੇ ਮੁੜ ਵਸੇਬੇ ਦੀ ਵੀ ਕੋਈ ਪਰਵਾਹ ਨਹੀਂ ਕਰਦੀਆਂ। ਅਜਿਹੀਆਂ ਹਾਲਤਾਂ ਵਿੱਚ ਸਮਾਜ ਦਾ ਜਾਗਰੂਕ ਤਬਕਾ ਉਨ੍ਹਾਂ ਨੂੰ ਸੰਘਰਸ਼ ਲਈ ਅਗਵਾਈ ਦਿੰਦਾ ਹੈ। ਇਸੇ ਜਾਗਰੂਕ ਤਬਕੇ ਨੂੰ ਹੀ ਮੋਦੀ ਕੇ "ਅਰਬਨ ਨਕਸਲ" ਕਹਿੰਦੇ ਹਨ।

ਨਰਮਦਾ ਨਦੀ ਗੁਜਰਾਤ, ਮੱਧ ਪ੍ਰਦੇਸ਼ ਅਤੇ ਮਹਾਰਾਸਟਰ ਰਾਜਾਂ ਵਿੱਚੋਂ ਲੰਘਦੀ ਹੋਈ ਅਰਬ ਸਾਗਰ ਵਿੱਚ

ਜਾ ਡਿੱਗਦੀ ਹੈ। ਨਰਮਦਾ ਨਦੀ ਤੇ 25 ਵੱਡੇ ਅਤੇ ਸੈਂਕੜੇ ਦਰਮਿਆਨੇ ਬੰਨ੍ਹ ਬਣਾਏ ਜਾਣ ਦੀ ਯੋਜਨਾ ਸੀ ਜਿੰਨਾ ਵਿੱਚੋਂ ਸਰਦਾਰ ਸਰੋਵਰ ਬੰਨ੍ਹ ਗੁਜਰਾਤ ਵਿੱਚ ਨਰਮਦਾ ਨਦੀ 'ਤੇ ਬਣਨ ਵਾਲੇ ਸਭ ਤੋਂ ਵੱਡੇ ਡੈਮਾਂ ਵਿੱਚੋਂ ਇੱਕ ਹੈ। ਸਰਦਾਰ ਸਰੋਵਰ ਇੱਕ ਪਾਸੇ ਤਰੱਕੀ ਅਤੇ ਆਧੁਨਿਕਤਾ, ਦੂਜੇ ਪਾਸੇ ਇਸੇ ਉਜਾੜੇ ਦੀ ਵੱਡੀ ਮਿਸਾਲ ਹੈ। ਸਰਦਾਰ ਸਰੋਵਰ ਦੀ ਲਪੇਟ ਵਿੱਚ ਆਏ ਅਜਿਹੇ ਹੀ ਹਜ਼ਾਰਾਂ ਪਰਿਵਾਰਾਂ ਦੀ ਬਾਂਹ ਫੜ੍ਹਨ ਵਾਲੀ ਸਖਸ਼ੀਅਤ ਦਾ ਨਾਂ ਹੈ-ਮੇਧਾ ਪਾਟਕਰ। ਨਰਮਦਾ ਬਚਾਓ ਅੰਦੋਲਨ ਅਤੇ ਮੇਧਾ ਪਾਟਕਰ ਦਾ ਨਾਂ ਇੱਕ-ਮਿੱਕ ਹੋ ਚੁੱਕਾ ਹੈ। ਅਜਿਹੇ ਸੰਘਰਸ਼ ਨੂੰ ਅਗਵਾਈ ਦੇਣ ਵਾਲਿਆਂ ਨੂੰ ਚਾਹੁਣ ਵਾਲੇ ਵੀ ਅਨੇਕ ਹੁੰਦੇ ਹਨ ਅਤੇ ਨਫ਼ਰਤ ਕਰਨ ਵਾਲੇ ਵੀ। ਪਰ ਇੱਕ ਗੱਲ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ, ਉਹ ਹੈ ਉਸ ਦੀ ਬੇਗਰਜ ਪ੍ਰਤੀਬੱਧਤਾ।

1985 ਵਿੱਚ ਮੇਧਾ ਪਾਟਕਰ ਤੇ ਉਸ ਦੇ ਸਾਥੀਆਂ ਨੇ ਜਦੋਂ ਸਰਦਾਰ ਸਰੋਵਰ ਡੈਮ ਬਾਰੇ ਸੁਣਿਆ ਤਾਂ ਉਥੇ ਦੀ ਯਾਤਰਾ ਕਰਕੇ ਦੇਖਿਆ ਕਿ ਵਾਤਾਵਰਨ ਅਤੇ ਜੰਗਲਾਤ ਮੰਤਰਾਲੇ ਵੱਲੋਂ ਕੀਤੀ ਜਾ ਰਹੀ ਤਫ਼ਤੀਸ ਵਿੱਚ ਵਾਤਾਵਰਨ ਦੀਆਂ ਬੁਨਿਆਦੀ ਹਾਲਤਾਂ ਅਤੇ ਯੋਜਨਾ ਨੂੰ ਸਮਝਣ ਵਿੱਚ ਗੰਭੀਰ ਘਾਟ ਪਾਈ ਗਈ। ਉਸ ਇਲਾਕੇ ਦੇ ਵਾਸੀਆਂ ਦੀ ਨਾ ਸਲਾਹ ਲਈ ਗਈ ਨਾ ਸਹਿਮਤੀ। ਉਹਨਾਂ ਨੂੰ ਸਿੱਧਾ ਹੀ ਮੁਆਵਜੇ ਦੀ ਪੇਸ਼ਕਸ਼ ਕਰ ਦਿੱਤੀ ਗਈ। ਇਹ ਵੀ ਪਤਾ ਲੱਗਿਆ ਕਿ ਜਿਹੜੇ ਵਾਸੀਆਂ ਦਾ ਉਜਾੜਾ ਹੋਇਆ ਹੈ ਉਹਨਾਂ ਨੂੰ ਸਿਰਫ ਖੜੀ ਫਸਲ ਦਾ ਹੀ ਮੁਆਵਜਾ ਦਿੱਤਾ ਗਿਆ, ਪਰ ਉਹਨਾਂ ਦੇ ਮੁੜ ਵਸੇਬੇ ਦਾ ਕੋਈ ਪ੍ਰਬੰਧ ਨਹੀਂ ਕੀਤਾ ਗਿਆ। ਨਰਮਦਾ ਬਚਾਓ ਅੰਦੋਲਨ 1985 ਵਿੱਚ ਸ਼ੁਰੂ ਕੀਤਾ ਗਿਆ ਜਿਸ ਵਿੱਚ ਆਦਿਵਾਸੀ, ਕਿਸਾਨ, ਮੱਛੀ ਪਾਲਣ ਵਾਲੇ ਕਾਮੇ, ਮਜਦੂਰ ਅਤੇ ਨਰਮਦਾ ਘਾਟੀ ਵਿੱਚ ਰਹਿਣ ਵਾਲੇ ਲੋਕ ਸ਼ਾਮਿਲ ਸਨ। ਇਸ ਤੋਂ ਬਿਨ੍ਹਾਂ ਇਸ ਸਮਾਜਿਕ ਲਹਿਰ ਵਿੱਚ ਵਾਤਾਵਰਨ ਪ੍ਰੇਮੀ, ਮਨੁੱਖੀ ਅਧਿਕਾਰ ਕਾਰਕੁਨ, ਵਿਗਿਆਨੀ ਅਤੇ ਕਲਾਕਾਰ ਵੀ ਸਹਿਯੋਗੀ ਸਨ ਜੋ ਚਾਹੁੰਦੇ ਸਨ ਕਿ ਵਿਕਾਸ ਨਿਆਂ ਸੰਗਤ ਹੋਣਾ ਚਾਹੀਦਾ ਹੈ। ਮੇਧਾ ਨੇ ਇੱਕ ਵਾਰਤਾ ਵਿੱਚ ਕਿਹਾ ਕਿ ਅਸੀਂ ਜਵਾਹਰ ਲਾਲ ਨਹਿਰੂ ਦੇ ਕਥਨ ਨੂੰ ਅਕਸਰ ਯਾਦ ਕਰਦੇ ਹਾਂ ਕਿ ਡੈਮ ਆਧੁਨਿਕ ਭਾਰਤ ਦੇ ਮੰਦਰ ਹਨ। ਪਰ ਇਸਤੋਂ ਸਿਰਫ ਤਿੰਨ ਸਾਲ ਬਾਦ 1958 ਵਿਚ ਨਹਿਰੂ ਨੇ ਵੱਡੇ ਡੈਮਾਂ ਦੀ ਉਸਾਰੀ ਨੂੰ ਬੇਢੱਬੇ ਵਾਧੇ ਦੀ ਬਿਮਾਰੀ (Gigantic) ਦਾ ਨਾਮ ਦਿੱਤਾ।

ਇਸੇ ਹੀ ਸਮੇਂ ਉਸਨੇ ਪੂਰਾ ਧਿਆਨ ਨਰਮਦਾ ਸਰਗਰਮੀਆਂ ਤੇ ਕੇਂਦਰਤ ਰੱਖਣ ਲਈ ਪੀ.ਐਚ.ਡੀ. ਛੱਡ ਦਿੱਤੀ। ਉਸ ਨੇ ਮੱਧ ਪ੍ਰਦੇਸ਼ ਤੋਂ ਸਰਦਾਰ ਸਰੋਵਰ ਤੱਕ ਲੰਮਾ ਮਾਰਚ ਜਥੇਬੰਦ ਕੀਤਾ ਜਿਸ ਨੂੰ 36 ਦਿਨ ਲੱਗੇ। ਵਰਲਡ ਬੈਂਕ ਨੂੰ ਵੀ ਇਸ ਵਿਨਾਸ਼ਕਾਰੀ ਪ੍ਰੋਜੈਕਟ ਦੀ ਧਿਰ ਬਣਾਉਣ ਲਈ ਉਸਨੇ ਵਰਤ ਰੱਖਿਆ ਜੋ ਬਾਈ ਦਿਨ ਤੱਕ ਚੱਲਿਆ ਜਿਸ ਕਰਕੇ ਉਸਦੀ ਤਬੀਅਤ ਬਹੁਤ ਜਿਆਦਾ ਖਰਾਬ ਹੋ ਗਈ ਸੀ। 1993 ਵਿੱਚ ਡੈਮ ਦੇ ਆਲੇ ਦੁਆਲੇ ਦੀ ਜਗ੍ਹਾ ਨੂੰ ਜਬਰਦਸਤੀ ਖਾਲੀ ਕਰਾਉਣਾ ਸ਼ੁਰੂ ਕੀਤਾ ਗਿਆ ਤਾਂ ਮੇਧਾ ਪਾਟਕਰ ਫਿਰ ਭੁੱਖ ਹੜਤਾਲ 'ਤੇ ਬੈਠ ਗਈ। 1994 ਵਿੱਚ ਪ੍ਰਸ਼ਾਸਨ ਵੱਲੋਂ ਨਰਮਦਾ ਬਚਾਓ ਅੰਦੋਲਨ ਦੇ ਦਫਤਰ 'ਤੇ ਹਮਲਾ ਕਰਕੇ ਕਾਰਕੁਨਾਂ ਦੀ ਖਿੱਚ ਧੂਅ ਕੀਤੀ ਗਈ। ਇਸ ਅੰਦੋਲਨ ਦੀ ਬਦੌਲਤ ਹੀ ਇਸ ਪ੍ਰੋਜੈਕਟ ਕਰਕੇ ਉਜੜਨ ਵਾਲੇ ਹਜਾਰਾਂ ਲੋਕਾਂ ਨੂੰ ਰਿਹਾਇਸ਼ੀ ਵਸੇਬਾ ਮੁੜ ਮਿਲਿਆ ਭਾਵੇਂ ਅਜੇ ਵੀ ਸਰਦਾਰ ਸਰੋਵਰ ਦੇ ਇਲਾਕਿਆਂ ਵਿੱਚ ਹਜ਼ਾਰਾਂ ਪਰਿਵਾਰ ਬਿਨ੍ਹਾਂ ਮੁਆਵਜੇ ਦੇ ਰਹਿ ਰਹੇ ਹਨ।

ਨਰਮਦਾ ਬਚਾਓ ਅੰਦੋਲਨ ਨੇ ਸਾਰੇ ਹੀਲੇ ਵਰਤੇ – ਅਦਾਲਤਾਂ 'ਚ ਕੇਸ ਪਾਉਣਾ, ਭੁੱਖ ਹੜਤਾਲ, ਰੈਲੀਆਂ ਕੱਢਣਾ ਆਦਿ। ਅਰੁੰਧਤੀ ਰਾਏ ਵਰਗੇ ਸਾਹਿਤਕਾਰ ਅਤੇ ਆਮਿਰ ਖਾਨ ਵਰਗੇ ਫਿਲਮੀ ਅਦਾਕਾਰਾਂ ਨੇ ਵੀ ਇਸ ਲਹਿਰ ਵਿੱਚ ਪੂਰਾ ਸਹਿਯੋਗ ਦਿੱਤਾ। ਫਿਲਮ ਨਿਰਮਾਤਾ ਅਲੀ ਕਾਜਮੀ ਅਤੇ ਡਾਕੂਮੈਂਟਰੀ ਫਿਲਮਾਂ ਬਣਾਉਣ ਵਾਲੇ ਆਨੰਦ ਪਟਵਰਧਨ ਨੇ ਨਰਮਦਾ ਪ੍ਰੋਜੈਕਟ ਦੀ ਹੋਣੀ ਬਾਰੇ ਫਿਲਮਾਂ ਬਣਾਈਆਂ। ਫਿਲਮ "ਨਰਮਦਾ ਡਾਇਰੀ" ਨੂੰ ਫਿਲਮ ਫੇਅਰ ਇਨਾਮ ਵੀ ਮਿਲਿਆ। 2004 ਵਿੱਚ ਸਰਦਾਰ ਸਰੋਵਰ ਡੈਮ ਦੀ ਉਸਾਰੀ ਇਸਦੀ ਉਚਾਈ 111 ਮੀਟਰ ਤੈਅ ਕਰਕੇ ਦੁਬਾਰਾ ਸ਼ੁਰੂ ਹੋਈ। ਉਸਾਰੀ ਮੁੱਕਣ ਤੱਕ ਕਈ ਪੜਾਵਾਂ ਵਿੱਚੋਂ ਲੰਘਕੇ ਹੁਣ ਇਸਦੀ ਉਚਾਈ 163 ਮੀਟਰ ਹੈ। ਵਰਲਡ ਬੈਂਕ ਦੀ ਦਲੀਲ ਸੀ ਕਿ ਮਨੁੱਖਾਂ ਦੇ ਉਜਾੜੇ ਅਤੇ ਵਾਤਾਵਰਨ ਨਾਲ ਖਿਲਵਾੜ ਦੀ ਕੀਮਤ ਸਰਦਾਰ ਸਰੋਵਰ ਪ੍ਰੋਜੈਕਟ ਦੇ ਫਾਇਦਿਆਂ ਦੇ ਮੁਕਾਬਲੇ ਬਹੁਤ ਛੋਟੀ ਹੈ। ਇਹ ਪ੍ਰੋਜੈਕਟ 3 ਕਰੋੜ ਲੋਕਾਂ ਨੂੰ ਪੀਣ ਵਾਲਾ ਪਾਣੀ ਅਤੇ ਫਸਲਾਂ ਨੂੰ ਸਚਾਈ ਯੋਗ ਪਾਣੀ ਪਹੁੰਚਾਉਣ ਦੇ ਇਰਾਦੇ

ਨਾਲ ਬਣਾਇਆ ਜਾ ਰਿਹਾ ਹੈ। ਇੰਨ੍ਹਾ ਫਸਲਾਂ ਉੱਪਰ ਅੱਗੇ ਦੋ ਕਰੋੜ ਲੋਕਾਂ ਦਾ ਜੀਵਨ ਨਿਰਭਰ ਹੈ। ਪਰ ਨਾਲ ਹੀ ਇਸ ਪ੍ਰੋਜੈਕਟ ਕਰਕੇ ਇੱਕ ਲੱਖ ਤੋਂ ਉੱਪਰ ਲੋਕਾਂ ਦਾ ਉਜਾੜਾ ਹੋਵੇਗਾ। (ਉਜਾੜਾ ਮਤਲਬ ਘਰਾਂ ਦਾ ਪਾਣੀ ਵਿਚ ਡੁੱਬ ਜਾਣਾ ਹੀ ਨਹੀਂ ਹੁੰਦਾ, ਤੁਹਾਡੇ ਜਿਉਂਦੇ ਰਹਿਣ ਦੇ ਸਾਰੇ ਸਾਧਨਾਂ ਦਾ ਡੁੱਬ ਜਾਣਾ ਹੁੰਦਾ ਹੈ। ਇਹ ਸ਼ਬਦ ਉਜਾੜਾ ਪੂਰੇ ਲੇਖ ਦੀ ਮੰਗ ਕਰਦਾ ਹੈ) ਅਤੇ 12 ਏਕੜ ਜੰਗਲ ਪਾਣੀ ਵਿੱਚ ਡੁੱਬ ਜਾਣਗੇ। ਇਸ ਪ੍ਰੋਜੈਕਟ ਦੀ ਯੋਜਨਾ ਬੰਦੀ ਗੈਰ ਲੋਕਤਾਂਤਰਿਕ ਹੀ ਨਹੀਂ ਸਗੋਂ ਇਸ ਤੋਂ ਹੋਣ ਵਾਲੇ ਫਾਇਦਿਆਂ ਦੀ ਵੰਡ ਵੀ ਅਨਿਆਂਪੂਰਨ ਹੈ। ਕਈ ਵੱਡੇ ਡੈਮਾਂ ਦੇ ਕਾਰਨ ਇੱਕ ਕਰੋੜ ਤੋਂ ਉੱਪਰ ਲੋਕਾਂ ਦਾ ਉਜਾੜਾ ਹੋ ਚੁਕਾ ਹੈ।

**ਜੁਲਾਈ 2009 ਵਿੱਚ "ਖ਼ਬਰ" ਮੈਗਜੀਨ ਲਈ ਵੀਰੇਨ ਮਯਾਨੀ ਵੱਲੋਂ ਮੇਧਾ ਪਾਟਕਰ ਨਾਲ ਕੀਤੀ ਵਾਰਤਾਲਾਪ ਦੇ ਅੰਸ਼:**

ਉਸ ਨਾਲ ਮੁਲਾਕਾਤ ਕਰਨ ਤੋਂ ਪਹਿਲਾਂ ਮੈਂ ਆਪਣੀ ਕਾਪੀ 'ਤੇ ਉਸ ਤੋਂ ਆਟੋ ਗਰਾਫ ਮੰਗਿਆ। ਉਸਨੇ ਇਹ ਸ਼ਬਦ ਮੇਰੀ ਡਾਇਰੀ ਤੇ ਲਿਖੇ "ਖੁਸ਼ਹਾਲੀ ਨੂੰ ਜਾਣ ਵਾਲਾ ਰਸਤਾ ਠੀਕ ਨਹੀਂ ਜੇ ਉਹ ਨਿਆਂ ਸੰਗਤ ਨਹੀਂ।"

**? ਕੀ ਤੁਸੀਂ ਸਾਨੂੰ ਉਸ ਸਮੇਂ ਬਾਰੇ ਕੁੱਝ ਦੱਸੋਗੇ ਜਦੋਂ ਤੁਸੀਂ ਇਹ ਲਹਿਰ ਸ਼ੁਰੂ ਕੀਤੀ ਜੋ ਕਿ ਹੁਣ ਤੁਹਾਡੀ ਜ਼ਿੰਦਗੀ ਦਾ ਮਕਸਦ ਬਣ ਗਿਆ ਹੈ?**

**ਜਵਾਬ:** ਮੈਂ ਯੂਨੀਸੈਫ ਨਾਲ ਗੁਜਰਾਤ ਵਿੱਚ ਕੰਮ ਕਰਨਾ ਸ਼ੁਰੂ ਕੀਤਾ ਸੀ, ਜਦੋਂ ਨਰਮਦਾ ਪ੍ਰੋਜੈਕਟ ਬਾਰੇ ਸੁਣਿਆਂ। ਜਦੋਂ ਮੈਂ ਨਰਮਦਾ ਦੇ ਕਿਨਾਰੇ ਵਸੇ ਮਹਾਂਰਾਸ਼ਟਰ ਦੇ ਪਿੰਡਾਂ ਵਿੱਚ ਗਈ ਤਾਂ ਮੈਨੂੰ ਪਤਾ ਲੱਗਿਆ ਕਿ ਇਸ ਪ੍ਰੋਜੈਕਟ ਦੇ ਕਈ ਰੀਵਿਊ, ਕਈ ਤਬਦੀਲੀਆਂ ਅਤੇ ਕਈ ਮੁਲਾਂਕਣ ਵਰਲਡ ਬੈਂਕ ਅਤੇ ਹੋਰ ਕੇਂਦਰੀ ਏਜੰਸੀਆਂ ਨਾਲ ਮਿਲ ਕੇ ਹੋ ਚੁੱਕੇ ਹਨ ਪਰ ਲੋਕਾਂ ਨੂੰ ਇਸ ਬਾਰੇ ਕੁੱਝ ਵੀ ਪਤਾ ਨਹੀਂ। ਇਸ ਲਈ ਅਸੀਂ ਫੈਸਲਾ ਕੀਤਾ ਕਿ ਗੁਜਰਾਤ ਤੇ ਮੱਧ ਪ੍ਰਦੇਸ ਦੇ ਲੋਕਾਂ ਅਤੇ ਪੇਂਡੂ ਆਦਿਵਾਸੀਆਂ ਨਾਲ ਮਿਲ ਕੇ ਕੰਮ ਕੀਤਾ ਜਾਵੇ। ਇਸ ਤਰ੍ਹਾਂ ਅਸੀਂ ਇੱਕ ਤੋਂ ਬਾਅਦ ਇੱਕ 240 ਕਿਲੋਮੀਟਰ ਦੇ ਖੇਤਰ ਵਿੱਚ ਵੱਸਦੇ ਪਿੰਡਾਂ ਵਿੱਚ ਯਾਤਰਾ ਕੀਤੀ। ਉਹ ਲੋਕ ਜੋ ਪੀੜ੍ਹੀਆਂ ਤੋਂ ਦਰਿਆ ਕਿਨਾਰੇ ਵਸਦੇ ਸਨ, ਉਹਨਾਂ ਦੇ ਜਿਉਂਦੇ ਰਹਿਣ ਦੇ ਸਾਧਨਾਂ ਦੇ ਪ੍ਰਭਾਵਿਤ ਹੋਣ 'ਤੇ ਸਵਾਲ ਚੁੱਕੇ।

**? ਪਿੰਡਾਂ ਵਾਲਿਆਂ ਨੂੰ ਮੁੱਖ ਤੌਰ 'ਤੇ ਕੀ ਸ਼ਿਕਾਇਤ ਸੀ?**

**ਜਵਾਬ:** ਜਦੋਂ ਅਸੀਂ ਉਹਨਾਂ ਨਾਲ ਇਸ ਪ੍ਰੋਜੈਕਟ ਬਾਰੇ ਗੱਲ ਕੀਤੀ ਤਾਂ ਉਹਨਾਂ ਨੇ ਹੈਰਾਨੀ ਨਾਲ ਪੁੱਛਿਆ – ਜਿਵੇਂ ਤੁਸੀਂ ਸਾਨੂੰ ਇੱਥੇ ਬੰਨ੍ਹ ਬਣਨ ਬਾਰੇ ਦੱਸਿਆ ਹੈ ਕਿ ਉਸ ਵਿੱਚ ਸਾਡੇ ਪੂਰੇ ਪਿੰਡ ਮਤਲਬ ਸਾਡੀਆਂ ਪਹਾੜੀਆਂ, ਸਾਡੇ ਘਰ, ਇਥੋਂ ਤੱਕ ਕਿ ਸਾਡੇ 'ਦੇਵੀ ਦੇਵਤਿਆਂ' ਦੇ ਸਥਾਨ, ਸਭ ਕੁੱਝ ਪਾਣੀ ਵਿੱਚ ਸਮਾਅ ਜਾਵੇਗਾ। ਏਥੋਂ ਤੱਕ ਕਿ ਸਾਡੇ ਜਿਉਂਦੇ ਰਹਿਣ ਦੇ ਲਈ ਜਰੂਰੀ ਜਲ, ਜੰਗਲ, ਜਮੀਨ ਵੀ ਨਹੀਂ ਛੱਡਿਆ ਜਾਵੇਗਾ। ਕੀ ਇਸ ਬਾਰੇ ਸਾਨੂੰ ਕੋਈ ਨਹੀਂ ਪੁੱਛੇਗਾ? ਅਤੇ ਇਹੀ ਬੁਨਿਆਦੀ ਗੱਲ ਸੀ। ਸਵਾਲ ਸਿਰਫ ਸੂਚਨਾ ਦੇਣ ਦਾ ਨਹੀਂ ਸੀ, ਸਗੋਂ ਇਸ ਯੋਜਨਾ ਨਾਲ ਜੁੜਦੇ ਅਨੇਕਾਂ ਸਵਾਲ ਸਨ ਜਿਨ੍ਹਾਂ ਬਾਰੇ ਗੱਲ ਕਰਨ ਲਈ ਇਨ੍ਹਾਂ ਪਿੰਡਾਂ ਵਿੱਚ ਕੋਈ ਨਹੀਂ ਆਇਆ। ਸਿਰਫ ਰਾਜਾਂ ਦੇ ਨੁਮਾਇੰਦਿਆਂ, ਇੰਜੀਨੀਅਰਾਂ ਅਤੇ ਵਕੀਲਾਂ ਨਾਲ ਹੀ ਗੱਲ ਕੀਤੀ ਗਈ। ਯੋਜਨਾਵਾਂ ਬਣਾਉਣ ਵਾਲੇ ਕਹਿੰਦੇ ਹਨ ਕਿ ਯੋਜਨਾਵਾਂ ਦੇ ਫਾਇਦੇ ਚੁਕਾਈ ਜਾਣ ਵਾਲੀ ਕੀਮਤ ਤੋਂ ਵੱਡੇ ਹਨ। ਯੋਜਨਾਵਾਂ ਨਾਲ ਜਿਹੜੇ ਇਲਾਕਿਆਂ ਨੇ ਪ੍ਰਭਾਵਿਤ ਹੋਣਾ ਹੈ, ਉਹਨਾਂ ਦਾ ਜ਼ਮੀਨੀ ਸਰਵੇ ਕਰੇ ਤੋਂ ਬਿਨ੍ਹਾਂ ਤੁਸੀਂ ਫਾਇਦੇ ਨੁਕਸਾਨ ਦਾ ਵਿਸ਼ਲੇਸ਼ਣ ਕਿਵੇਂ ਕਰ ਸਕਦੇ ਹੋ? ਇੱਥੋਂ ਤੱਕ ਕਿ ਯੂ. ਐਨ.ਓ. ਕਨਵੈਨਸ਼ਨ ਵੀ ਇਹੀ ਕਹਿੰਦੀ ਹੈ ਕਿ ਆਦਿਵਾਸੀਆਂ ਨੂੰ ਰਹਿਣ ਦੇ ਬਦਲਵੇਂ ਪ੍ਰਬੰਧ ਅਤੇ ਸਾਧਨ ਘੱਟੋ ਘੱਟ ਜਿੰਨੇ ਵਿੱਚ ਉਹ ਪਹਿਲਾਂ ਰਹਿ ਰਹੇ ਸਨ ਉਨੇ ਜਾਂ ਉਸ ਤੋਂ ਵੱਧ ਦਿੱਤੇ ਜਾਣ। ਇਹ ਸਾਰੇ ਉਹ ਸਵਾਲ ਹਨ ਜਿਨਾਂ ਬਾਰੇ ਸਟੇਟ ਇਮਾਨਦਾਰੀ ਨਾਲ ਕੋਈ ਜਵਾਬ ਨਹੀਂ ਦਿੰਦੀ ਕਿਉਂਕਿ ਉਹਨਾਂ ਕੋਲ ਇਹਨਾਂ ਸਥਿਤੀਆਂ ਬਾਰੇ ਨਾ ਕੋਈ ਸੂਚਨਾ ਹੁੰਦੀ ਹੈ ਤੇ ਨਾ ਹੀ ਕੋਈ ਪਲੈਨਿੰਗ। ਅਸੀਂ ਇਹੀ ਪੁੱਛਦੇ ਹਾਂ ਕਿ ਜੇ ਤੁਸੀਂ ਉਥੋਂ ਉਜੜਨ ਵਾਲੇ ਲੋਕਾਂ ਅਤੇ ਵਾਤਾਵਰਨ ਦੀ ਖਰਾਬੀ ਨੂੰ ਧਿਆਨ ਵਿੱਚ ਨਹੀਂ ਰੱਖਦੇ ਤਾਂ ਇਹ ਬੰਨ੍ਹ ਬਣਾਉਣ ਨੂੰ ਕੋਈ ਵਿਕਾਸ ਕਿਵੇਂ ਕਹਿ ਸਕਦਾ ਹੈ? 'ਵਿਕਾਸ ਲਈ ਤੋੜ ਭੰਨ ਜਰੂਰੀ ਹੈ' ਵਾਲਾ ਨਿਯਮ ਸਿਰਫ਼ ਗਰੀਬਾਂ 'ਤੇ ਹੀ ਲਾਗੂ ਹੁੰਦਾ ਹੈ। ਅਜੋਕੇ ਵਿਕਾਸ ਦਾ ਮਤਲਬ ਇੱਕ ਸਮੂਹ ਦੇ ਫਾਇਦੇ ਲਈ ਦੂਜੇ ਸਮੂਹ ਦਾ ਸੋਸ਼ਣ ਕਰਨਾ ਹੈ।

ਵਰਲਡ ਬੈਂਕ ਜਾਂ ਕਾਰਪੋਰੇਟ ਦੇ **ਬਾਕੀ ਪੰਨਾ 32 'ਤੇ**

# ਚੇਤਨਾ ਕ੍ਰਾਂਤੀ ਦਾ ਜਰਨੈਲ - ਜਰਨੈਲ ਕ੍ਰਾਂਤੀ



**ਕਰਮਜੀਤ ਸਕਰੁੱਲਾਂਪੁਰੀ**

ਲਗਭਗ 85 ਕੁ ਵਰ੍ਹੇ ਪਹਿਲਾਂ ਪਿੰਡ ਸੈਂਪਲੀ ’ਚ ਜਨਮੇ ਜਰਨੈਲ ਕ੍ਰਾਂਤੀ ਨੂੰ ਅਗਾਂਹਵਧੂ ਸਫਾਂ ਵਿਚ ਅੱਜ ਕੌਣ ਨਹੀਂ ਜਾਣਦਾ ? ਆਪਣੇ ਅਧਿਆਪਨ ਕਿੱਤੇ ਤੋਂ 1998 ਵਿੱਚ ਸੇਵਾਮੁਕਤ ਹੋਣ ਤੋਂ ਬਾਅਦ ਵੀ ਓਹ ਐਸੇ ਕਾਰਜ ਵਿੱਚ ਲੱਗੇ ਹੋਏ ਹਨ ਜਿਸ ਤੋਂ ਹੁਣ ਕਦੇ ਵੀ ਸੇਵਾਮੁਕਤ ਨਹੀਂ ਹੋਇਆ ਜਾ ਸਕਦਾ।

ਸਾਲਾਂ ਦੀਆਂ ਪਰਤਾਂ ਨੇ ਭਾਵੇਂ ਉਹਨਾਂ ਦੇ ਸਰੀਰ ਨੂੰ ਬਜ਼ੁਰਗ ਬਣਾ ਦਿੱਤਾ ਹੈ ਪਰ ਮਾਨਸਿਕ ਤੌਰ ’ਤੇ ਅੱਜ ਵੀ ਉਹ ਇੱਕ ਕ੍ਰਾਂਤੀਕਾਰੀ ਨੌਜਵਾਨ ਹੀ ਦਿਖਾਈ ਦੇ ਰਹੇ ਹਨ ।

1958 ਵਿੱਚ ਉਹਨਾਂ ਨੇ ਅਧਿਆਪਨ ਕਾਰਜ ਦੀ ਸ਼ੁਰੂਆਤ ਕੀਤੀ। 1967 ਤੱਕ ਪਹੁੰਚਦੇ ਪਹੁੰਚਦੇ ਅਧਿਆਪਕ ਸੰਘਰਸ਼ਾਂ ਦੌਰਾਨ ਉਹਨਾਂ ਦੀ ਵਿਚਾਰਧਾਰਾ ਵਿੱਚ ਐਸੀ ਸਿਫ਼ਤੀ ਤਬਦੀਲੀ ਆਈ ਜਿਸਨੇ ਉਹਨਾਂ ਨੂੰ ਸਮਾਜ ਦੀ ਚੇਤਨਾ ਨੂੰ ਤਿੱਖੀ ਅਤੇ ਵਿਗਿਆਨਕ ਬਣਾਉਣ ਦੀ ਜ਼ਿੰਮੇਵਾਰੀ ਦੇ ਦਿੱਤੀ। ਆਪਣੇ ਅਧਿਆਪਕ ਸੰਘਰਸ਼ਾਂ ਦੌਰਾਨ ਹੀ ਜਿੱਥੇ ਉਹਨਾਂ ਦੀ ਸਕੂਲਿੰਗ ਹੁੰਦੀ ਰਹੀ ਉੱਥੇ ਹੀ ਉਸੇ ਦੌਰਾਨ ਕਿਤਾਬਾਂ ਦੀ ਦੁਨੀਆਂ ਨਾਲ ਐਸਾ ਨਾਤਾ ਜੁੜ ਗਿਆ ਕਿ ਉਹਨਾਂ ਨੇ ਮੋਹਾਲੀ ਦੇ ਨੇੜਲੇ ਪਿੰਡ ਬਲੌਂਗੀ ਵਿਖੇ ਸ਼ਹੀਦ ਭਗਤ ਸਿੰਘ ਦੇ ਨਾਮ ’ਤੇ ਲਾਇਬ੍ਰੇਰੀ ਹੀ ਖੋਲ੍ਹ ਦਿੱਤੀ।



ਸੰਘਰਸ਼ਸ਼ੀਲ ਹੋਣ ਕਰਕੇ ਜਰਨੈਲ ਕ੍ਰਾਂਤੀ ਕਈ ਸਾਲ ਜੇਲ੍ਹ ਵਿੱਚ ਰਹੇ। ਤਸ਼ੱਦਦ ਝੱਲੇ ਪਰ ਆਪਣੀ ਵਿਚਾਰਧਾਰਾ ਦਾ ਲੜ ਨਹੀ ਛੱਡਿਆ। ਜੇਲ੍ਹ ਤੋਂ ਹੱਥਕੜੀਆਂ ਸਮੇਤ ਹੀ ਉਹਨਾਂ ਨੇ ਆਪਣੇ ਉਚੇਰੀ ਵਿੱਦਿਆ ਪ੍ਰਾਪਤ ਕਰਨ ਦੇ ਇਮਤਿਹਾਨ ਵੀ ਦਿੱਤੇ ਅਤੇ ਸਫਲ ਹੋਏ।

1967 ਤੋਂ ਲੋਕ ਮੁੱਦਿਆਂ ਨੂੰ ਸੰਘਰਸ਼ਾਂ ਰਾਹੀਂ ਚੁੱਕਣ ਅਤੇ ਹੱਲ ਕਰਵਾਉਣ ਲਈ ਉਹ ਲੋਕ ਸੰਗਰਾਮਾਂ ਵਿੱਚ ਕੁੱਦ ਪਏ। ਕੋਠਾਰੀ ਕਮਿਸ਼ਨ ਨੂੰ ਪੱਛਮੀ ਬੰਗਾਲ ਦੀ ਤਰਜ ’ਤੇ ਪੰਜਾਬ ਵਿੱਚ ਲਾਗੂ ਕਰਵਾਉਣ ਲਈ ਉਹਨਾਂ ਨੇ ਜੱਦੋ-ਜਹਿਦ ਦਾ ਮੁੱਢ ਬੰਨ੍ਹ ਦਿੱਤਾ ਤਾਂ ਸੰਘਰਸ਼ਾਂ ਰਾਹੀਂ ਹੋਈਆਂ ਜਿੱਤਾਂ ਨੇ ਜਰਨੈਲ ਸਿੰਘ ਮਾਵੀ ਨੂੰ ਮਾਣ ਨਾਲ ਭਰ ਦਿੱਤਾ। ਐਥੇ ਹੀ ਉਨ੍ਹਾਂ ਨੇ ਆਪਣੇ ਨਾਮ ਨਾਲੋਂ ਮਾਵੀ ਹਟਾ ਕੇ ਸਦਾ ਲਈ ‘‘ਕ੍ਰਾਂਤੀ’’ ਜੋੜ ਲਿਆ। ਅਤੇ ਜਰਨੈਲ ਕ੍ਰਾਂਤੀ ਬਣ ਗਏ। ਹੌਲੀ ਹੌਲੀ ਉਹਨਾਂ ਨੂੰ ਕੇਵਲ ਕ੍ਰਾਂਤੀ ਜੀ ਹੀ ਕਹਿਣਾ ਸ਼ੁਰੂ ਹੋ ਗਿਆ। ਇਹਨਾਂ ਦਿਨਾਂ ਵਿੱਚ ਹੀ ਜਰਨੈਲ ਕ੍ਰਾਂਤੀ ਨੇ ਅਦਾਲਤਾਂ ਵਿੱਚ ਵੀ ਜੇਤੂ ਭੂਮਿਕਾ ਨਿਭਾਈ ਅਤੇ ਆਪਣੇ ਸਮੇਤ ਹੋਰ ਲੋਕਾਂ ਨੂੰ ਵੀ ਬਣਦੇ ਹੱਕ ਲੈ ਕੇ ਦਿੱਤੇ।

1986 ਤੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਨਾਲ ਜੁੜ ਗਏ। ਸੁਸਾਇਟੀ ਵੱਲੋਂ ਬਰਨਾਲਾ ਸ਼ਹਿਰ ਵਿੱਚ ਬਣਵਾਏ ਗਏ “ਤਰਕਸ਼ੀਲ ਭਵਨ” ਦੀ ਉਸਾਰੀ ਵਿੱਚ ਕ੍ਰਾਂਤੀ ਜੀ ਲਗਭਗ ਦਸ ਲੱਖ ਤਕ ਦਾ ਯੋਗਦਾਨ ਪਾ ਚੁੱਕੇ ਹਨ।

ਇਸ ਤੋਂ ਇਲਾਵਾ ਵੀ ਉਹ ਸਮਾਜਿਕ ਚੇਤਨਾ ਨੂੰ ਵਿਗਿਆਨਕ ਬਣਾਉਣ ਲਈ ਕਾਰਜ ਕਰਦੇ ਹੀ ਰਹਿੰਦੇ ਹਨ। ਤਰਕਸ਼ੀਲ ਇਕਾਈ ਮੋਹਾਲੀ ਅਤੇ ਜ਼ੋਨ ਚੰਡੀਗੜ੍ਹ ਦੇ ਕਈ ਮਹੱਤਵਪੂਰਨ ਅਹੁਦਿਆਂ ’ਤੇ ਜ਼ਿੰਮੇਵਾਰੀ ਨਿਭਾ ਚੁੱਕੇ ਹਨ। ਤਰਕਸ਼ੀਲਾਂ ਵਿੱਚ ਵੀ ਬਹੁਤ ਤਿੱਖੇ ਤਰਕਸ਼ੀਲ ਵਜੋਂ ਜਾਣੇ ਜਾਂਦੇ ਕ੍ਰਾਂਤੀ ਜੀ ਨੇ ਆਪਣੀ ਸਟੀਕ ਗੱਲ ਕਹਿਣ ਤੋਂ ਕਦੇ ਵੀ ਗੁਰੇਜ ਨਹੀਂ ਕੀਤਾ।

2008 ਵਿੱਚ ਉਹਨਾਂ ਨੇ ਪੰਜਾਬ ਸਕੂਲ ਸਿੱਖਿਆ ਬੋਰਡ ਮੋਹਾਲੀ ਦੇ ਸਮੁੱਚੇ ਪਾਠਕ੍ਰਮ ਵਿੱਚੋਂ ਗੈਰ ਵਿਗਿਆਨਕ ਤੱਥਾਂ ਦਾ ਨੋਟਿਸ ਲਿਆ। ਆਪਣੀ ਟੀਮ ਦੇ ਸਹਿਯੋਗ ਨਾਲ, ਜਿਸ ਵਿਚ ਗੁਰਮੀਤ ਖਰੜ, ਜਸਵੰਤ ਮੋਹਾਲੀ, ਸੁਰਜੀਤ ਮੋਹਾਲੀ, ਕਰਮਜੀਤ ਸਕਰੁੱਲਾਂਪੁਰੀ, ਕੁਲਵਿੰਦਰ ਨਗਾਰੀ, ਹਰਪ੍ਰੀਤ ਅਤੇ ਸਤਨਾਮ ਦਾਊਂ ਸ਼ਾਮਲ ਸਨ, ਸਾਰੇ ਪਾਠਕ੍ਰਮ ਨੂੰ ਘੋਖਿਆ ਅਤੇ ਇਕ ਵਿਸਥਾਰਿਤ ਰਿਪੋਰਟ ਬੋਰਡ ਨੂੰ ਸੌਂਪੀ। ਬੋਰਡ ਵੱਲੋਂ ਇਸ ਰਿਪੋਰਟ ਦਾ ਸੱਤਰ ਫੀਸਦੀ ਹਿੱਸਾ ਹੂਬਹੂ ਮੰਨ ਲਿਆ ਅਤੇ ਸਿਲੇਬਸ ਵਿੱਚ ਸੋਧ ਕਰਨ ਦਾ ਵਾਅਦਾ ਕੀਤਾ।

ਤਰਕਸ਼ੀਲ ਸੁਸਾਇਟੀ ਵੱਲੋਂ ਸਮੁੱਚੀ ਸਮਾਜਿਕ ਚੇਤਨਾ ਨੂੰ ਵਿਗਿਆਨਕ ਬਣਾਉਣ ਦੇ ਯਤਨ ਸਦਕਾ ਕ੍ਰਾਂਤੀ ਜੀ ਨੇ 2020 ਵਿੱਚ ਬਲੌਂਗੀ ਵਾਲੀ ਆਪਣੀ ਲਾਇਬ੍ਰੇਰੀ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਨਾਂ ਕਰ ਦਿੱਤੀ ਹੈ, ਜਿਸਦਾ ਸਾਰਾ ਕੰਮਕਾਜ ਸੁਸਾਇਟੀ ਦੇ ਜ਼ੋਨ ਚੰਡੀਗੜ੍ਹ ਵੱਲੋਂ ਬਹੁਤ ਹੀ ਪ੍ਰਭਾਵਸ਼ਾਲੀ ਤਰੀਕੇ ਨਾਲ **ਬਾਕੀ ਪੰਨਾ** 37 **’ਤੇ** ...




## ਪਰਵਾਸ ਬਨਾਮ ਬਣਵਾਸ


ਹਰਮੇਸ਼ ਮਾਲੜੀ

ਸੋਨੇ ਦਾ ਮਿਰਗ
ਸੱਚ ਮੁੱਚ ਭਰਮ ਛਲਾਵਾ ਸੀ
ਜਿਸ ਖਾਤਿਰ ਕੀਤਾ ਪਰਵਾਸ
ਛਾਂ ਵਿਹੂਣੇ ਮਨੁੱਖਾਂ ਦੇ ਜੰਗਲ ਵਿਚ।
ਆ ਕੇ ਪਤਾ ਲੱਗਾ.. ਕਿ
ਇਹ ਪਰਵਾਸ ਨਹੀਂ, ਬਣਵਾਸ ਹੈ।
ਨਾਇਕ ਤੇ ਖ਼ਲਨਾਇਕ
ਇੱਕੋ ਸਿੱਕੇ ਦੇ ਦੋ ਪਾਸੇ ਹਨ
ਇੱਥੇ ਸੁੰਦਰ ਬਾਗ਼ਾਂ ਦੀ ਮਹਿਕ
ਕੁਦਰਤੀ ਨਹੀਂ
ਇੱਥੇ ਤਿੱਤਲੀਆਂ ਤੇ ਭੰਵਰੇ
ਉਪਭੋਗਤਾਵਸ ਕਰਦੇ ਹਨ ਸੰਯੋਗ।
... ਬੰਦਾ ਮਸ਼ੀਨ ਹੈ ਜਾਂ
ਬੰਦੇ ਨੇ ਬਣਾਈ ਮਸ਼ੀਨ ਹੈ
ਕੌਣ ਕਿਸਦਾ ਚਾਲਕ ਹੈ
ਕੌਣ ਕਿਸਦਾ ਮਾਲਕ ਹੈ।
ਰਿਸ਼ਤੇ ਬਦਲਦੇ ਹਨ
ਜਾਂ ਮੌਸਮ..
ਕੀੜੀਆਂ ਵਾਂਗ ਤੁਰੀ ਫਿਰਦੀ
ਗੂੰਗੀ ਭੀੜ ਕੋਲ ਕੋਈ ਜਵਾਬ ਨਹੀਂ।
... ਹੁਣ ਨਾ ਮਿਰਗ ਲੱਭਦਾ ਹੈ,
ਨਾ ਜੰਗਲ 'ਚੋਂ ਬਾਹਰ ਨਿਕਲਣ ਦਾ ਰਸਤਾ
ਬਸ!
ਗੂੰਗੀ ਭੀੜ ਦਾ ਸ਼ੋਰ ਹੈ
ਜਾਂ ਸੋਨੇ ਦੀ ਝਿਲ਼ਕੋਰ ਹੈ
ਜੀਭ ਲੱਥਲਾਉਂਦੀ ਹੈ
ਕੁੱਝ ਕੁੱਝ ਮੇਰੀ।
ਦੋ ਚਿੱਤਾ ਮਨ
ਹਰ ਪਲ
ਇਹੋ ਸੋਚੀ ਜਾਂਦਾ
ਪਿੱਛੋਂ ਕਿਤੇ..
ਰਿਸ਼ਤਿਆਂ ਦੀ
ਰੇਖਾ ਨਾ ਟੱਪ ਜਾਵੇ।

ਹਿੰਦੀ ਕਵਿਤਾ

## ਬਸ ਇੰਨਾ ਕੁ ਹੀ ਚਾਹੁੰਦਾ ਹਾਂ

- ਰੋਹਿਤ ਠਾਕੁਰ

ਬਸ ਇੰਨਾ ਕੁ ਹੀ ਕਹਿੰਦਾ ਹਾਂ
ਕਿ ਕਹਿਣ ਦਾ ਮਤਲਬ
ਬੱਦਲ ਦੇ ਟੁਕੜੇ ਵਾਂਗ
ਧਰਤੀ 'ਤੇ ਭਾਰ ਨਾ ਪਵੇ।
ਬਸ ਓਨਾ ਕੁ ਹੀ ਚਾਹੁੰਦਾ ਹਾਂ ਆਪਣੇ ਥਾਲ 'ਚ
ਕੋਈ ਕੀਟ ਪਤੰਗਾ
ਇਹ ਨਾ ਕਹੇ ਕਿ
ਉਸ ਲਈ ਕੁੱਝ ਬਚਿਆ ਹੀ ਨਹੀਂ।
ਚਾਹੁੰਦਾ ਹਾਂ ਕਪਾਹ ਦੇ ਫੁੱਲਾਂ ਤੋਂ ਬਸ ਓਨਾ ਕੁ ਹੀ
ਦੋ ਕਮੀਜ਼ਾਂ ਤੇ ਪੈਂਟਾਂ ਨਾਲ
ਗੁਜ਼ਰ ਜਾਵੇ ਜ਼ਿੰਦਗੀ
ਬਸ ਓਨੀ ਕੁ ਹੀ ਚਾਹੁੰਦਾ ਹਾਂ ਜ਼ਮੀਨ
ਹੋਵੇ ਇਕ ਦੋ ਕਮਰਿਆਂ ਦਾ ਘਰ
ਪਰ ਘਰ ਦੇ ਸਾਹਮਣੇ ਹੋਣ ਦੋ-ਚਾਰ ਰੁੱਖ।
ਖੁਸ਼ੀ ਓਨੀ ਕੁ ਹੀ ਚਾਹੁੰਦਾ ਹਾਂ ਕਿ
ਦੂਰ ਤੋਂ ਹੀ ਪਛਾਣ ਲਵਾਂ ਦੁੱਖ ਨੂੰ।
ਓਨਾ ਕੁ ਹੀ ਚਾਹੁੰਦਾ ਹਾਂ ਗੁੱਸਾ ਕਿ
ਮਾਫ਼ ਕਰ ਸਕਾਂ ਹਰ ਕਿਸੇ ਨੂੰ।
ਦਿਸ਼ਾ ਦਾ ਗਿਆਨ ਵੀ
ਓਨਾ ਕੁ ਹੀ ਚਾਹੁੰਦਾ ਹਾਂ
ਰਸਤਾ ਭਟਕਣ 'ਤੇ ਵੀ
ਆ ਜਾਵਾਂ ਘਰ ਆਪਣੇ।
ਹੋਰ ਵਾਧੂ ਕੁਝ ਵੀ ਨਹੀਂ ਚਾਹੁੰਦਾ
ਨਹੀਂ ਚਾਹੁੰਦਾ ਚੰਦ ਤੇ ਤਾਰੇ
ਚਾਹੁੰਦਾ ਹਾਂ ਤਾਂ ਬਸ ਇੰਨਾ ਕੁ ਹੀ ਚਾਹੁੰਦਾ ਹਾਂ
ਫੁੱਲਾਂ ਨੂੰ ਖਿੜਦੇ ਹੋਏ ਦੇਖਣਾ ਚਾਹੁੰਦਾ ਹਾਂ
ਤੈਨੂੰ ਚੁੱਪ ਨਹੀਂ, ਗੁਣਗੁਣਾਉਂਦੇ ਹੋਏ
ਦੇਖਣਾ ਚਾਹੁੰਦਾ ਹਾਂ।



**ਪੰਜਾਬੀ ਰੂਪ - ਪ੍ਰੋ. ਲਖਵੀਰ ਸਿੰਘ**
**95011-20526**

---

**"ਤਰਕਸ਼ੀਲ" ਪੜ੍ਹੋ, "ਤਰਕਸ਼ੀਲ" ਬਣੋ**

---

ਪੈੜਾਂ  **ਬੁਝਾ ਕੇ ਕੁਝ ਦੀਵੇ ਭੁੱਲ ਗਏ ਹੋ ਕੰਧ 'ਤੇ ਲਿਖਿਆ,**

## ਸ਼ਹੀਦ ਏ ਆਜ਼ਮ



ਭਗਤ ਸਿੰਘ ਪੰਜਾਬ ਦਾ ਪਹਿਲਾ ਵਿਚਾਰਕ ਸੀ

ਜਿਸ ਨੇ ਸਮਾਜ ਦੀ ਬਣਤਰ ਬਾਰੇ ਵਿਗਿਆਨਕ ਢੰਗ ਨਾਲ ਵਿਚਾਰ ਕੀਤਾ ਸੀ।

ਪਹਿਲਾ ਬੁੱਧੀਮਾਨ ਸੀ ਜਿਸ ਨੇ ਦੁੱਖਾਂ ਅਤੇ ਸਮਾਜਕ ਸਮੱਸਿਆਵਾਂ ਦੀ ਧੁਰ ਡੂੰਘਿਆਈ ਤੱਕ ਪਈਆਂ ਉਲਝਣਾਂ ਦੀ ਪਹਿਚਾਣ ਕੀਤੀ ਸੀ।

ਉਹ ਪਹਿਲਾ ਦੇਸ਼ ਭਗਤ ਸੀ, ਜਿਸ ਦੇ ਮਨ ਵਿੱਚ ਸਮਾਜ ਸੁਧਾਰ ਦਾ ਇੱਕ ਨਿਸਚਿਤ ਦ੍ਰਿਸ਼ਟੀਕੋਣ ਸੀ।

ਉਹ ਪਹਿਲਾ ਪੰਜਾਬੀ ਮਹਾਂਪੁਰਸ਼ ਸੀ ਜਿਸ ਨੇ ਭਾਵਨਾਵਾਂ ਅਤੇ ਸੋਝੀ ਦੇ ਸੁਮੇਲ ਲਈ ਧੁੰਦਲੀਆਂ ਮਾਨਤਾਵਾਂ ਦਾ ਸਹਾਰਾ ਨਹੀਂ ਸੀ ਲਿਆ।

ਉਹ ਪਹਿਲਾ ਪੰਜਾਬੀ ਸੀ, ਜੋ ਦੇਸ਼-ਭਗਤੀ ਦੇ ਪ੍ਰਦਰਸ਼ਨਕਾਰੀ ਵਿਚਾਰਾਂ ਤੋਂ ਮੁਕਤ ਹੋ ਸਕਿਆ ਸੀ।

ਉਹ ਪਹਿਲਾ ਪੰਜਾਬੀ ਸੀ ਜਿਸ ਨੇ ਗਾਂਧੀਵਾਦ ਦੇ ਥੋਥੇ ਅਤੇ ਖੋਖਲੇ ਮਾਨਵਤਾਵਾਦ ਅਤੇ ਆਦਰਸ਼ਵਾਦ ਨੂੰ ਵੰਗਾਰਿਆ ਸੀ।

ਪੰਜਾਬ ਦੀ ਵਿਚਾਰਧਾਰਾ ਨੂੰ ਉਸ ਦੀ ਦੇਣ ਸਾਂਡਰਸ ਦੀ ਹੱਤਿਆ, ਅਸੈਂਬਲੀ ਵਿਚ ਬੰਬ ਸੁੱਟਣ, ਫਾਂਸੀ ਦੇ ਫੰਦੇ 'ਤੇ ਲਟਕ ਜਾਣ ਤੋਂ ਕਿਤੇ ਜਿਆਦਾ ਹੈ।

ਭਗਤ ਸਿੰਘ ਨੇ ਪਹਿਲੀ ਵਾਰ ਪੰਜਾਬ ਨੂੰ ਪਹਿਲਵਾਨੀ ਅਤੇ ਜਹਾਲਤ ਤੋਂ ਬੁੱਧੀਵਾਦ ਵੱਲ ਮੋੜਿਆ ਸੀ। **- ਪਾਸ਼**

---

ਉਸਨੂੰ ਲਿਖਣ ਦਾ ਬੇਹੱਦ ਸ਼ੌਕ ਸੀ। ਉਹ ਜਦੋਂ ਵੀ ਕਾਨ੍ਹਪੁਰ ਆਉਂਦਾ ਤਾਂ ਆਪਣੇ ਨਾਲ ਦੋ ਚਾਰ ਕਿਤਾਬਾਂ ਜਰੂਰ ਲੈ ਕੇ ਆਉਂਦਾ। ਬਾਅਦ ਵਿੱਚ ਫ਼ਰਾਰ ਜੀਵਨ ਦੌਰਾਨ ਜਦੋਂ ਉਸ ਨਾਲ ਰਹਿਣ ਦਾ ਮੌਕਾ ਮਿਲਿਆ ਤਾਂ ਵੇਖਿਆ ਕਿ ਪਿਸਤੌਲ ਤੇ ਕਿਤਾਬ ਨਾਲ ਉਸਦਾ ਚੌਵੀ ਘੰਟਿਆਂ ਦਾ ਸਾਥ ਸੀ। ਮੈਨੂੰ ਇੱਕ ਵੀ ਅਜਿਹਾ ਮੌਕਾ ਯਾਦ ਨਹੀਂ ਜਦੋਂ ਮੈਂ ਉਸ ਕੋਲ ਕੋਈ ਨਾ ਕੋਈ ਕਿਤਾਬ ਨਾ ਵੇਖੀ ਹੋਵੇ। **- ਸ਼ਿਵ ਵਰਮਾ**

## ਨਾਟਕ ਦੀ ਸ਼ਕਤੀ:



ਜਦੋਂ ਮੈਂ ਇਹ ਆਖਨਾਂ ਕਿ ਜੇਕਰ ਸਮਾਜ ਦਾ ਕੋਈ ਮੁੱਦਾ ਹੀ ਨਹੀਂ ਉਠਾਉਣਾ ਤਾਂ ਨਾਟਕ ਕਰਨਾ ਹੀ ਕਿਉਂ! ਨਾਟਕ ਲੋਕਾਂ ਤੱਕ ਆਪਣੀ ਗੱਲ ਲਿਜਾਣ ਦ ਇੱਕ ਜ਼ਰੀਆ ਹੈ। ਚੇਤਨਾ ਦੀ ਅੱਖ ਖੋਲ੍ਹਣ ਦਾ ਇੱਕ ਤਰੀਕਾਕਾਰ ਹੈ। ਪਿੰਡੋਂ ਪਿੰਡ ਨਾਟਕ ਕਰਦਿਆਂ ਨਾਟਕ ਦੀ ਤਾਕਤ ਦੀਆਂ ਝਲਕਾਂ ਵੀ ਵੇਖਣ ਨੂੰ ਮਿਲਦੀਆਂ ਹਨ।

ਨਾਟਕ "ਤਮਾਸ਼ਾ ਨਟ ਤੇ ਨਟੀ ਦਾ" ਵਿੱਚ ਪੰਜਾਬ ਪੁਲਿਸ 'ਤੇ ਵਿਅੰਗ ਸੀ ਕਿ ਉਨ੍ਹਾਂ ਨੇ ਆਪਣੀ ਵਰਦੀ ਵਿੱਚ ਅਲੀ ਬਾਬਾ ਚਾਲੀ ਚੋਰਾਂ ਵਾਲੀ ਕਹਾਣੀ ਵਾਲੇ ਚੋਰਾਂ ਦੇ ਪਟਕੇ ਸ਼ਾਮਲ ਕਰ ਲਏ ਹਨ। ਨਾਟਕ ਨਾਲ ਛਿੜੀ

ਚਰਚਾ ਮਗਰੋਂ ਪੁਲਿਸ ਨੇ ਇੱਕ ਹੁਕਮ ਰਾਹੀਂ ਇਹ ਪਟਕੇ ਹੁਣ ਆਪਣੀ ਵਰਦੀ ਵਿੱਚੋਂ ਖਾਰਜ ਕਰ ਦਿੱਤੇ।

ਨਾਟਕ ਸਮਾਜ ਰਾਹੀਂ ਇਹ ਮੰਗ ਕੀਤੀ ਗਈ ਕਿ ਔਰਤਾਂ ਦੇ ਆਪਣੀ ਔਲਾਦ ਉੱਤੇ ਬੁਨਿਆਦੀ ਹੱਕ ਨੂੰ ਸਵੀਕਾਰ ਕਰਦੇ ਹੋਏ ਬੱਚੇ ਦੇ ਨਾਂ ਨਾਲ ਜਿੱਥੇ ਬਾਪ ਦਾ ਨਾਂ ਲਿਖਿਆ ਜਾਂਦਾ ਹੈ, ਉੱਥੇ ਮਾਂ ਦਾ ਨਾਂ ਵੀ ਲਿਖਿਆ ਜਾਏ। ਪੰਜਾਬ ਸਕੂਲ ਸਿੱਖਿਆ ਬੋਰਡ ਨੇ ਇਹ ਮੰਗ ਮੰਨ ਲਈ।

ਨਾਟਕ ਭਗਤ ਸਿੰਘ ਵਿੱਚ ਮੰਗ ਕੀਤੀ ਗਈ ਸੀ ਕਿ ਜਦੋਂ ਇਕੱਲੇ ਭਗਤ ਸਿੰਘ ਦਾ ਬੁੱਤ ਲੁਧਿਆਣਾ ਪੁਲ ਵਾਲੇ ਚੌਂਕ ਵਿੱਚ ਲਾਇਆ ਗਿਆ ਸੀ ਤਾਂ ਨਾਲ ਰਾਜਗੁਰੂ ਤੇ ਸੁਖਦੇਵ ਦੇ ਬੁੱਤ ਵੀ ਲਗਾਉਣੇ ਚਾਹੀਦੇ ਸਨ। ਹੁਣ ਉਸੇ ਥਾਂ 'ਤੇ ਤਿੰਨਾਂ ਸ਼ਹੀਦਾਂ ਦੇ ਲੱਗੇ ਬੁੱਤ ਸਾਨੂੰ ਸੰਘਰਸ਼ਾਂ ਦੀ ਪ੍ਰੇਰਨਾ ਦਿੰਦੇ ਹਨ। ਮੁੱਦੇ ਉਠਾਉਣਾ ਤੇ ਬਰਾਬਰੀ ਦੇ ਸਮਾਜ ਦਾ ਸੁਨੇਹਾ ਲੈ ਕੇ ਜਾਣਾ ਮੇਰੇ ਨਾਟਕਾਂ ਦਾ ਆਦਰਸ਼ ਏ। ਇਸ ਵਡੇਰੇ ਕਾਰਜ ਲਈ ਮੈਂ ਕਦੇ ਵੀ ਕਿਸੇ ਕਿਸਮ ਦਾ ਸਮਝੌਤਾ ਨਹੀਂ ਕੀਤਾ। ਨਾਟਕ ਨੂੰ ਹਰ ਉਸ ਥਾਂ 'ਤੇ ਲੈ ਕੇ ਗਿਆ ਜਿੱਥੇ ਇਸ ਦੀ ਲੋੜ ਸੀ।

**ਗੁਰਸ਼ਰਨ ਸਿੰਘ**
**(ਨਾਟਕ ਡਾਇਰੀ 'ਚੋਂ)**

## ਕਦੇ ਚਾਨਣ ਨਹੀਂ ਮਰਿਆ, ਕਦੇ ਸੂਰਜ ਨਹੀਂ ਠਰਿਆ। .... ਜਸਵਿੰਦਰ



### ਪਾਸ਼, ਪਾਸ਼ ਹੀ ਸੀ



"ਹੇਮ ਜਯੋਤੀ" ਜੁਲਾਈ 74 ਵਿੱਚ ਪਾਸ਼ ਆਪਣੀ ਕਲਮ ਨਾਲ ਇੱਕ ਯਾਦ ਨੂੰ ਇੰਝ ਕਲਮਬੱਧ ਕਰਦਾ ਹੈ। ਜਦੋਂ ਉਸਨੇ ਜੇਲ੍ਹ ਵਿੱਚ ਬਾਕੀ ਸਿਆਸੀ ਕੈਦੀਆਂ ਨੂੰ ਆਪਣੀ ਕਵਿਤਾ "ਉੱਡਦਿਆਂ ਬਾਜ਼ਾਂ ਮਗਰ" ਬੜੀ ਹਿਚਕਚਾਹਟ ਨਾਲ ਸੁਣਾਈ। ਪਾਸ਼ ਲਿਖਦਾ ਹੈ, ਜਦੋਂ ਕਵਿਤਾ ਏਥੇ ਪੁੱਜੀ:

ਜਿੰਨ੍ਹਾਂ ਨੇ ਤੱਕੀਆਂ ਨੇ ਕੋਠਿਆਂ 'ਤੇ
ਸੁਕਦੀਆਂ ਸੁਨਿਹਰੀ ਛੱਲੀਆਂ
ਤੇ ਨਹੀਂ ਤੱਕੇ ਮੰਡੀਆਂ ਚ ਸੁੱਕਦੇ ਭਾਅ
ਉਹ ਕਦੇ ਨਹੀਂ ਸਮਝ ਸਕਣ ਲੱਗੇ
ਕਿ ਕਿਵੇਂ ਦੁਸ਼ਮਣੀ ਹੈ
ਦਿੱਲੀ ਦੀ ਉਸ ਹੁਕਮਰਾਨ ਔਰਤ ਦੀ
ਪੈਰੋਂ ਨੰਗੀ ਪਿੰਡ ਦੀ ਸੋਹਣੀ ਕੁੜੀ ਦੇ ਨਾਲ.....

ਤਾਂ ਤਾੜੀਆਂ ਦੀ ਗੂੰਜ ਨੇ ਮੈਨੂੰ ਬੌਂਦਲਾ ਜਿਹਾ ਦਿੱਤਾ। ਮੈਨੂੰ ਲੱਗਿਆ ਕਿ ਏਨਾ ਮੋੜਵਾਂ ਉਤਸ਼ਾਹ ਤਾਂ ਮੈਨੂੰ ਖੇਤੀਬਾੜੀ ਯੂਨੀਵਰਸਿਟੀ, ਫਗਵਾੜਾ ਕਾਲਜ ਵਿੱਚ 'ਚ ਨਹੀਂ ਮਿਲਿਆ ਹੋਣਾ।

ਪਾਸ਼ ਸਾਡੇ ਵਿੱਚ ਨਹੀਂ ਰਿਹਾ। ਪੰਜਾਬੀ ਸਾਹਿਤ ਉਸਦੀ ਮਹਾਨ ਦੇਣ ਨੂੰ ਹਮੇਸ਼ਾ ਯਾਦ ਰੱਖੇਗਾ। ਉਹ ਆਪਣੀ ਕਵਿਤਾ ਦੀ ਬੁਲੰਦੀ ਪ੍ਰਤੀਬੱਧਤਾ ਸਦਕਾ ਪੰਜਾਬੀ ਸਾਹਿਤ ਵਿੱਚ ਹਮੇਸ਼ਾ ਸੂਰਜ ਵਾਂਗ ਚਮਕਦਾ ਰਹੇਗਾ। ਹਰ ਸਾਲ ਪਾਸ਼ ਦੇ ਜਨਮ ਦਿਨ 9 ਸਤੰਬਰ (ਕਵਿਤਾ ਦਿਵਸ) 'ਤੇ ਉਸਨੂੰ ਯਾਦ ਕਰਨ ਦਾ ਮਤਲਬ ਕਵਿਤਾ, ਜ਼ਿੰਦਗੀ ਤੇ ਸਮਾਜ ਦੇ ਫ਼ਿਕਰਾਂ ਦੀ ਬਾਂਹ ਫੜ੍ਹਨਾ ਹੈ। – **ਗੁਰਸ਼ਰਨ ਸਿੰਘ**

### ਫਰਜ਼

"ਸਾਡੀ ਕਲਮ ਦਾ ਫ਼ਰਜ਼ ਹੈ ਕਿ ਉਹ ਸੁਹੱਪਣ, ਖ਼ੁਸ਼ੀ ਦੀ ਭਾਲ, ਆਜ਼ਾਦੀ ਤੇ ਦਰਿਆ – ਦਿਲ਼ੀ ਦਾ ਬਿਆਨ ਕਰੇ, ਹਨੇਰੇ ਨੂੰ ਘਟਾਵੇ ਤੇ ਕਦੇ ਨਾ ਡੁੱਬਣ ਵਾਲੇ ਸੂਰਜ ਵਾਂਗ ਚਮਕੇ।"

**ਪਾਸਤੋਵਸਕੀ / ਸੁਨਹਿਰਾ ਗੁਲਾਬ**

### ਇਨਕਲਾਬ

ਇਕੱਠੇ ਰਹਿੰਦਿਆਂ ਅਸੀਂ ਕਈ ਵਾਰ ਇਸ ਮਸਲੇ 'ਤੇ ਬਹਿਸ ਕੀਤੀ ਕਿ ਜ਼ਿੰਦਗੀ ਦੀ ਕੀਮਤ ਕੀ ਹੈ?

ਇਸ ਸਵਾਲ ਦਾ ਜਵਾਬ ਜਿਹੜਾ ਭਗਤ ਸਿੰਘ ਨੇ ਦਿੱਤਾ ਉਹ ਅੱਜ ਵੀ ਮੇਰੇ ਕੰਨਾਂ ਵਿੱਚ ਗੂੰਜਦਾ ਹੈ:

'ਆਪਣੀ ਜ਼ਿੰਦਗੀ ਦੇ ਕੇ ਜੇ ਮੈਂ ਦੇਸ਼ ਦੇ ਹਰ ਕੋਨੇ 'ਚ ਇਨਕਲਾਬ ਦੀ ਆਵਾਜ਼ ਬੁਲੰਦ ਰੱਖਾਂ ਤਾਂ ਮੈਂ ਇਹ ਖਿਆਲ ਕਰਾਂਗਾ ਕਿ ਮੇਰੀ ਜ਼ਿੰਦਗੀ ਕਾਮਯਾਬ ਹੋ ਰਹੀ ਹੈ।'

ਉਸ ਨੇ ਜ਼ਿੰਦਗੀ ਦੀ ਕੀਮਤ ਇੱਕ ਲਫ਼ਜ਼ ਮੁਕੱਰਰ ਕੀਤੀ ਸੀ ਅਤੇ ਲਫ਼ਜ਼ ਸੀ 'ਇਨਕਲਾਬ'। ਉਹ ਪਹਿਲਾਂ ਨੌਜਵਾਨ ਸੀ ਜਿਸ ਨੇ ਭਾਰਤ ਵਿੱਚ 'ਇਨਕਲਾਬ' ਦਾ ਨਾਅਰਾ ਲਾਇਆ।

**- ਪੰਡਤ ਕਿਸ਼ੋਰੀ ਲਾਲ (ਸ਼ਹੀਦ ਏ ਆਜ਼ਮ ਦੇ ਸਾਥੀ)**

### ਨਵਾਂ ਸੂਰਜ

ਭਾਰਤੀ ਮੀਡੀਆ ਦੀ ਉੱਘੀ ਹਸਤੀ ਰਾਮੋਜੀ ਰਾਓ ਆਪਣੀ ਮੁਲਾਕਾਤ ਵਿੱਚ ਹਰ ਵਾਰ ਆਖਿਆ ਕਰਦੇ ਸਨ ਕਿ ਜ਼ਿੰਦਗੀ ਕਰਾਮਾਤਾਂ ਦੀ ਬਦੌਲਤ ਨਹੀਂ ਸਗੋਂ ਲਗਾਤਾਰ ਸੰਘਰਸ਼ ਸਦਕਾ ਹੈ ਜਿਸ ਨੂੰ ਮਾਣਿਆ ਜਾ ਸਕਦਾ ਹੈ। ਜ਼ਿੰਦਗੀ ਹਮੇਸ਼ਾ ਹੀ ਨਵੇਂ ਦੁਆਰ ਖੋਲ੍ਹਦੀ ਹੈ ਅਤੇ ਇਹ ਤੁਹਾਡੀ ਹਿੰਮਤ ਹੈ ਕਿ ਤੁਸੀਂ ਉਨ੍ਹਾਂ ਦਰਵਾਜ਼ਿਆਂ ਰਾਹੀਂ ਇੱਕ ਅਗਲੇਰੀ ਦੁਨੀਆਂ ਦੇਖ ਸਕੋ, ਜਿੱਥੇ ਭਵਿੱਖ ਦੀ ਜ਼ਿੰਦਗੀ ਦਾ ਨਵਾਂ ਸੂਰਜ ਤੇ ਨਵੀਂ ਸਵੇਰ ਵਿਖਾਈ ਦਿੰਦੀ ਹੈ। **– ਡਾ. ਕ੍ਰਿਸ਼ਨ ਕੁਮਾਰ ਰੱਤੂ**

### ਅਧਿਕਾਰ

ਅ ਤੋਂ ਅਨਾਰ ਲਿਖਿਆ
ਉਨ੍ਹਾਂ ਕਿਹਾ
ਵਾਹ! ਕਿੰਨਾ ਸੁੰਦਰ
ਅ ਤੋਂ ਅੰਬ ਲਿਖਿਆ
ਉਨ੍ਹਾਂ ਅੰਬ ਦੇ ਗੁਣ ਗਾਏ
ਜਦੋਂ ਅ ਤੋਂ ਅਧਿਕਾਰ ਲਿਖਿਆ
ਉਹ ਭੜਕ ਗਏ



**ਜਸਿੰਤਾ ਕੇਰਕੇਟਾ**

# ਕੀ ਸਥਿਰ ਹੈ ਧਰੂ ਤਾਰਾ ?



ਹਰਚੰਦ ਭਿੰਡਰ

ਧਰੂ ਤਾਰੇ ਜਾਂ ਧਰੁਵ ਤਾਰੇ ਦਾ ਮਨੁੱਖੀ ਜੀਵਨ ਨਾਲ ਸਦੀਆਂ ਤੋਂ ਨੇੜਲਾ ਸਬੰਧ ਰਿਹਾ ਹੈ। ਖਾਸ ਕਰਕੇ ਰਾਤ ਦੇ ਸਮੇਂ ਮਨੁੱਖ ਨੂੰ ਆਪਣੇ ਟਿਕਾਣੇ 'ਤੇ ਪਹੁੰਚਣ ਲਈ ਅਹਿਮ ਭੂਮਿਕਾ ਨਿਭਾਉਂਦਾ ਆ ਰਿਹਾ ਹੈ। ਅਜੇ ਵੀ ਸਮੁੰਦਰੀ ਅਤੇ ਰੇਗਸਤਾਨੀ ਯਾਤਰੂ ਇਸ ਦੀ ਸਹਾਇਤਾ ਨਾਲ ਆਪਣਾ ਰਾਹ ਲੱਭਦੇ ਹਨ। ਦੂਜੇ ਦੇਸ਼ਾਂ ਵਾਂਗ ਸਾਡੇ ਦੇਸ਼ ਵਿੱਚ ਵੀ ਇਸ ਬਾਰੇ ਕਈ ਮਿੱਥਾਂ ਤੇ ਕਹਾਣੀਆ ਪ੍ਰਚਲਤ ਹਨ ਜਿਸ ਵਿੱਚ ਇਸ ਦੇ ਸਥਿਰ ਹੋਣ ਦੇ ਬਾਰੇ ਪ੍ਰਚਾਰਿਆ ਜਾਂਦਾ ਹੈ। ਜਿਵੇਂ ਕਿ ਕਈ ਸਮਾਜਾਂ ਵਿੱਚ ਵਿਆਹ ਤੋਂ ਬਾਅਦ ਇੱਕ ਰਸਮ ਵਿੱਚ ਲਾੜਾ ਲਾੜੀ ਨੂੰ ਧਰੂ ਤਾਰਾ ਦਿਖਾਉਂਦਾ ਹੈ ਤਾਂ ਕਿ ਲਾੜੀ ਧਰੂ ਤਾਰੇ ਦੀ ਤਰ੍ਹਾਂ ਉਸ ਦੇ ਘਰ ਵਿੱਚ ਸਥਿਰ ਰਹੇ। ਇੱਕ ਪ੍ਰਚਲਤ ਗੈਰ-ਵਿਗਿਆਨਕ ਮਿੱਥ ਕਥਾ ਅਨੁਸਾਰ ਬਾਲਕ ਧਰੁਵ ਦੀ ਕਠਿਨ ਤਪੱਸਿਆ ਤੋਂ ਖੁਸ਼ ਹੋ ਕੇ 'ਦੈਵੀ ਤਾਕਤ' ਨੇ ਉਸ ਨੂੰ ਸਥਿਰ ਅਤੇ ਅਮਰ ਹੋਣ ਦਾ ਵਰ ਦਿੱਤਾ ਜੋ ਕਿ ਅੱਜ ਦੇ ਧਰੂ ਤਾਰੇ ਦੇ ਰੂਪ ਵਿੱਚ ਮੌਜੂਦ ਹੈ। ਇਹ ਤਾਂ ਇੱਕ ਤਰਕਹੀਣ ਕਹਾਣੀ ਹੈ। ਸਚਾਈ ਕੁੱਝ ਹੋਰ ਹੈ। ਆਓ ਅਸਲੀਅਤ ਜਾਣੀਏ।




ਧਰਤੀ ਆਪਣੀ ਧੁਰੀ ਦੁਆਲੇ ਪੱਛਮ ਤੋਂ ਪੂਰਬ ਵੱਲ ਘੁੰਮਦੀ ਹੈ। ਇਸ ਕਾਰਣ ਦਿਨ ਸਮੇਂ ਸੂਰਜ ਪੂਰਬ ਤੋਂ ਚੜ੍ਹ ਕੇ ਪੱਛਮ ਵੱਲ ਛਿਪਦਾ ਹੈ ਅਤੇ ਰਾਤ ਨੂੰ ਤਾਰੇ ਵੀ ਇਸੇ ਤਰ੍ਹਾਂ ਚਲਦੇ ਦਿਖਾਈ ਦਿੰਦੇ ਹਨ ਪਰ ਧਰਤੀ ਦੇ ਦੋਵਾਂ ਧੁਰਿਆਂ ਦੀ ਸੇਧ 'ਤੇ ਦਿਖਾਈ ਦੇਣ ਵਾਲੇ ਤਾਰੇ ਖੜ੍ਹੇ ਮਾਲੂਮ ਹੋਣਗੇ ਜਦ ਕਿ ਪੁਲਾੜ ਵਿਚਲੀ ਹਰੇਕ ਚੀਜ ਗਤੀਸ਼ੀਲ ਹੈ। ਦੂਜੇ ਤਾਰਿਆਂ ਦੀ ਤਰ੍ਹਾਂ ਧਰੂ ਤਾਰੇ ਵੀ ਗਤੀਸ਼ੀਲ ਹਨ। ਗਤੀਸ਼ੀਲ ਹੋਣ ਕਾਰਣ ਧਰੂ ਤਾਰੇ ਵੀ ਸਮੇਂ ਨਾਲ ਬਦਲਦੇ ਰਹਿੰਦੇ ਹਨ। ਹਾਲਾਂ ਕਿ ਇਹ ਸਮਾਂ ਚੱਕਰ ਹਜ਼ਾਰਾਂ ਜਾਂ ਲੱਖਾਂ ਸਾਲਾਂ ਦਾ ਹੋਣ ਕਾਰਣ ਸਾਨੂੰ ਇਸ ਤਬਦੀਲੀ ਦਾ ਆਮ ਤੌਰ 'ਤੇ ਪਤਾ ਨਹੀਂ ਲਗਦਾ। ਧਰੂ ਤਾਰਾ ਸਾਡੀ ਧਰਤੀ ਦੇ ਉੱਤਰੀ ਧੁਰੇ ਦੀ ਸੇਧ ਦੇ ਬਹੁਤ ਨੇੜੇ ਹੈ। ਇਸੇ ਤਰ੍ਹਾਂ ਧਰਤੀ ਦੇ ਦੱਖਣੀ ਧੁਰੇ ਦੀ ਸੇਧ ਦੇ ਨਜਦੀਕ ਵੀ ਇੱਕ ਤਾਰਾ ਹੈ। ਪਰ ਅਸੀਂ ਸਿਰਫ ਉੱਤਰੀ ਧਰੁਵ ਵਾਲੇ ਧਰੂ ਤਾਰੇ ਦੀ ਹੀ ਗੱਲ ਕਰਾਂਗੇ। ਇਹ ਉਰਸਾ ਮਾਈਨਰ ਜਾਂ ਛੋਟਾ ਰਿੱਛ ਤਾਰਾ ਮੰਡਲ ਦਾ ਅਲਫਾ ਤਾਰਾ ਹੈ। ਇਸ ਨੂੰ ਪੋਲਾਰਿਸ (Polaris) ਏ ਵੀ ਕਿਹਾ ਜਾਂਦਾ ਹੈ। ਕਿਉਂਕਿ ਇਹ ਤਿੰਨ ਤਾਰੇ ਪੋਲਾਰਿਸ ਏ, ਪਲਾਰਿਸ ਬੀ ਅਤੇ ਪੋਲਾਰਿਸ ਪੀ ਹਨ। ਪੋਲਾਰਿਸ ਬੀ ਅਤੇ ਪੋਲਾਰਿਸ ਪੀ ਮੱਧਮ ਤਾਰੇ ਹਨ। ਕੇਵਲ ਪੋਲਾਰਿਸ ਏ ਤਾਰਾ ਹੀ ਨੰਗੀ ਅੱਖ ਨਾਲ ਦਿਖਦਾ ਹੈ ਅਤੇ ਇਹੀ ਸਾਡਾ ਧਰੂ ਤਾਰਾ ਹੈ। ਇਸ ਨੂੰ ਦੇਖਣ ਲਈ ਸਪਤਰਿਸ਼ੀ ਤਾਰਾ ਮੰਡਲ ਦੇ ਤਾਰਿਆਂ ਦੀ ਮੱਦਦ ਲਈ ਜਾ ਸਕਦੀ ਹੈ। ਸਪਤਰਿਸ਼ੀ ਦੇ ਆਖਰੀ ਦੋ ਤਾਰਿਆਂ ਵਿੱਚੋਂ ਰੇਖਾ ਖਿਚਦੇ ਹੋਏ ਉੱਤਰ ਵੱਲ ਲੱਗਭੱਗ 30 ਦਰਜੇ ਅੱਗੇ ਵਧੀਏ ਤਾਂ ਦੂਜੇ ਨੇੜਲੇ ਤਾਰਿਆਂ ਤੋਂ ਵੱਧ ਚਮਕੀਲਾ ਤਾਰਾ ਦਿਖਾਈ ਦੇਵੇਗਾ ਜੋ ਕਿ ਸਾਡਾ ਧਰੂ ਤਾਰਾ ਹੈ। ਅਲਾਸਕਾ ਦੇ ਝੰਡੇ ਵਿੱਚ ਸਪਤਰਿਸ਼ੀ ਦੇ ਤਾਰੇ ਅਤੇ ਧਰੂ ਤਾਰੇ ਦੇ ਚਿੰਨ੍ਹ ਹਨ। ਅਲਾਸਕਾ ਰਾਜ ਅਮਰੀਕਾ ਵਿੱਚ ਉੱਤਰ ਵਿੱਚ ਸਥਿੱਤ ਹੈ ਜੋ ਕਿ ਉੱਤਰੀ ਧਰੁਵ ਦੇ ਨਜਦੀਕ ਹੈ। ਜੇ ਕਰ ਰੁੱਤ ਮੁਤਾਬਿਕ ਸਪਤਰਿਸ਼ੀ ਤਾਰੇ ਨਾ ਦਿਖਾਈ ਦੇਣ ਤਾਂ ਇੱਕ ਹੋਰ W ਦੇ ਆਕਾਰ ਦਾ ਤਾਰਾ ਮੰਡਲ ਇਧਰ ਹੀ ਦਿਖਾਈ ਦੇਵੇਗਾ ਜਿਸ ਦਾ ਭਾਰਤੀ ਨਾਮ ਸ਼ਰਮਿਸ਼ਠਾ ਹੈ ਤੇ ਪੱਛਮੀ ਨਾਮ ਕੇਸ਼ਿਓਪੀਆ (Cassiopeia) ਹੈ ਤੇ ਤੁਸੀਂ ਇਸ ਦੀ ਮੱਦਦ ਨਾਲ ਵੀ ਧਰੂ ਤਾਰਾ ਦੇਖ ਸਕਦੇ ਹੋ। ਇਹ ਤੁਸੀਂ W ਦੇ ਉਪਰਲੇ ਮੂੰਹ ਵਾਲੇ ਪਾਸੇ ਦੇਖ ਸਕਦੇ ਹੋ।

ਧਰੂ ਤਾਰਾ ਖਿਤਿਜ ਭਾਵ ਆਕਾਸ਼ ਅਤੇ ਧਰਤੀ ਦੇ ਦੁਮੇਲ (ਜਿੱਥੇ ਆਕਾਸ਼ ਅਤੇ ਜ਼ਮੀਨ ਮਿਲਦੇ ਨਜਰ ਆਉਂਦੇ ਹਨ) 'ਤੇ ਜਿੰਨੇ ਡਿਗਰੀ ਉੱਚਾ ਹੋਵੇਗਾ ਉਨਾ ਹੀ ਉਸ ਦਾ ਅਕਸ਼ਾਂਸ਼ ਹੋਵੇਗਾ। ਮੰਨ ਲਓ ਤੁਸੀਂ ਧਰਤੀ ਉੱਪਰ ਸਿੱਧੀ ਰੇਖਾ 'ਤੇ ਖੜ੍ਹੇ ਹੋ ਅਤੇ ਤੁਹਾਡੇ ਉੱਪਰ ਅਕਾਸ਼ 180 ਡਿਗਰੀ ਦਾ ਕੋਣ ਬਣਾਉਂਦਾ ਹੈ। ਇਸ ਸਥਿਤੀ ਵਿੱਚ ਜੇ ਧਰੂ ਤਾਰਾ 30 ਦਰਜੇ ਦਾ ਕੋਣ ਬਣਾਉਂਦਾ ਹੈ ਤਾਂ ਤੁਸੀਂ 30 ਦਰਜੇ ਉੱਤਰੀ ਅਕਸ਼ਾਂਸ਼ 'ਤੇ ਖੜ੍ਹੇ ਹੋਵੋਂਗੇ। ਭੂ ਮੱਧ ਰੇਖਾ ਉੱਪਰ ਇਹ 0 ਦਰਜੇ 'ਤੇ ਖਿਤਿਜ 'ਤੇ ਦਿਖੇਗਾ। ਉੱਥੇ

ਬਹੁਤ ਵਿਸਾਲ ਮੈਦਾਨ, ਸਾਗਰ ਜਾਂ ਕਿਸੇ ਬਹੁਤ ਉੱਚੇ ਸਥਾਨ ਤੋਂ ਦਿਖਾਈ ਦੇਵੇਗਾ। ਭੂ ਮੱਧ ਰੇਖਾ ਤੋਂ ਪਾਰ ਦੱਖਣ ਵੱਲ ਸਾਡਾ ਇਹ ਧਰੂ ਤਾਰਾ ਦਿਖਾਈ ਨਹੀਂ ਦਿੰਦਾ। ਜੇ ਅਸੀਂ ਆਸਟਰੇਲੀਆ, ਨਿਊਜੀਲੈਂਡ, ਦੱਖਣੀ ਅਫ਼ਰੀਕਾ, ਬਰਾਜੀਲ, ਅਰਜਨਟਾਇਨਾ ਵਰਗੇ ਦੇਸ਼ਾਂ ਜਾਂ ਦੱਖਣੀ ਅਟਲਾਂਟਿਕ ਮਹਾਂ ਸਾਗਰ, ਦੱਖਣੀ ਪ੍ਰਸਾਂਤ ਮਹਾਂਸਾਗਰ ਵਰਗੀਆਂ ਥਾਵਾਂ ’ਤੇ ਧਰੂ ਤਾਰੇ ਦੀ ਮੱਦਦ ਨਾਲ ਅਸੀਂ ਦਿਸ਼ਾ ਦਾ ਗਿਆਨ ਕਰਨਾ ਚਾਹਾਂਗੇ ਤਾਂ ਸਾਡੇ ਪੱਲੇ ਨਿਰਾਸ਼ਾ ਹੀ ਪਵੇਗੀ ਕਿਉਂਕਿ ਇਹਨਾਂ ਥਾਵਾਂ ’ਤੇ ਧਰੂ ਤਾਰਾ ਖਿਤਿਜ ਤੋਂ ਨੀਵਾਂ ਹੋਣ ਕਰਕੇ ਦਿਖਾਈ ਨਹੀਂ ਦਿੰਦਾ। (ਵੈਸੇ ਇਹਨਾਂ ਥਾਵਾਂ ਵਾਸਤੇ ਦੱਖਣੀ ਧਰੂ ਤਾਰਾ, ਜਿਸ ਦਾ ਨਾਮ ਸਿਗਮਾ ਓਕਟੇਨਟਿਸ ਹੈ, ਦੀ ਮੱਦਦ ਲਈ ਜਾ ਸਕਦੀ ਹੈ। ਇਹ ਤਾਰਾ ਦੱਖਣੀ ਧੁਰੇ ਤੋਂ ਇੱਕ ਡਿਗਰੀ ਪਾਸੇ ’ਤੇ ਹੈ। ਪਰ ਇਹ ਤਾਰਾ ਸਾਢੇ ਪੰਜ ਮੈਗਨੀਟਿਊਡ ਦਾ ਹੋਣ ਕਰਕੇ ਬਹੁਤ ਮੱਧਮ ਹੈ ਅਤੇ ਬੜੀ ਮੁਸ਼ਕਲ ਨਾਲ ਹੀ ਦੇਖਿਆ ਜਾ ਸਕਦਾ ਹੈ। ਜਿਸ ਕਰਕੇ ਇਹ ਸਾਧਾਰਣ ਤੌਰ ’ਤੇ ਸਾਡੀ ਅਤੇ ਜਹਾਜਰਾਨੀ ਵਾਲਿਆਂ ਦੀ ਖਾਸ ਮੱਦਦ ਨਹੀਂ ਕਰ ਸਕਦਾ।) ਇਸ ਦੇ ਉਲਟ ਅਲਾਸਕਾ, ਕਨੇਡਾ, ਗਰੀਨਲੈਂਡ ਅਤੇ ਰੂਸ ਵਰਗੇ ਦੇਸ਼ਾਂ ਵਿੱਚ ਧਰੂ ਤਾਰਾ 60 ਦਰਜੇ ਤੋਂ ਉੱਪਰ ਉੱਤਰ ਵਿੱਚ ਦਿਖਾਈ ਦੇਵੇਗਾ ਅਤੇ ਉੱਤਰੀ ਧਰੁਵ ’ਤੇ ਇਹ 90 ਦਰਜੇ ’ਤੇ ਹੋਣ ਕਰਕੇ ਸਿਰ ਦੇ ਉੱਪਰ ਦਿਖਾਈ ਦਿੰਦਾ ਹੈ। ਪੰਜਾਬ ਵਿੱਚ ਲਗਭਗ 30-32 ਦਰਜੇ ਉੱਤਰ ’ਤੇ ਦਿਖਾਈ ਦਿੰਦਾ ਹੈ। ਅਕਸ਼ਾਂਸ਼ (Latitude) ਦਾ ਇਕ ਦਰਜੇ ਦਾ ਫਾਸਲਾ 111 ਕਿਲੋਮੀਟਰ ਦੇ ਲਗਭਗ ਹੁੰਦਾ ਹੈ। ਕਿਉਂਕਿ ਜਿੰਨੇ ਅਕਸ਼ਾਂਸ਼ ਦੇ ਸਥਾਨ ’ਤੇ ਤੁਸੀਂ ਧਰਤੀ ’ਤੇ ਰਹਿੰਦੇ ਹੋ ਉਨੇ ਹੀ ਦਰਜੇ ’ਤੇ ਇਹ ਤਾਰਾ ਉੱਤਰੀ ਗੋਲਅਰਧ ਵਾਲਿਆਂ ਨੂੰ ਦਿਖਾਈ ਦਿੰਦਾ ਹੈ।

ਧਰੂ ਤਾਰਾ ਸਾਡੇ ਸੂਰਜ ਤੋਂ ਕਈ ਗੁਣਾ ਵੱਡਾ ਅਤੇ ਚਮਕੀਲਾ ਹੈ। ਇਹ ਸਾਥੋਂ ਲਗਭਗ 433 ਪ੍ਰਕਾਸ਼ ਵਰ੍ਹੇ ਦੂਰ ਹੈ, ਜਦ ਕਿ ਰੋਸ਼ਨੀ ਦੀ ਸਪੀਡ 3 ਲੱਖ ਕਿਲੋ ਮੀਟਰ ਜਾਂ 186000 ਮੀਲ ਪ੍ਰਤੀ ਸੈਕਿੰਡ ਹੈ। ਭਾਵ ਧਰੂ ਤਾਰੇ ਤੋਂ ਅੱਜ ਦੀ ਚੱਲੀ ਕਿਰਨ ਧਰਤੀ ’ਤੇ ਸਾਡੇ ਕੋਲ 433 ਸਾਲਾਂ ਬਾਅਦ ਪਹੁੰਚੇਗੀ। ਹੁਣ ਸਾਡੇ ਕੋਲ 1591 ਈਸਵੀ ਦੀ ਚੱਲੀ ਕਿਰਣ ਪਹੁੰਚ ਰਹੀ ਹੈ ਜਾਂ ਇਹ ਕਹਿ ਲਵੋ ਕਿ ਹੁਣ ਅਸੀਂ ਮਹਾਨ ਵਿਗਿਆਨੀ ਗੈਲੀਲੀਓ ਗੈਲੀਲੀ (Galileo Galilei-15 February 1564-8 January 1642) ਦੇ ਜੀਵਨ ਮੌਕੇ ਦਾ ਧਰੂ ਤਾਰਾ ਦੇਖ ਰਹੇ ਹਾਂ। ਇਹ ਤਾਰਾ ਬਿਲਕੁਲ ਧਰਤੀ ਦੇ ਧੁਰੇ ਦੀ ਸੇਧ ਵਿੱਚ ਨਹੀਂ ਹੈ। ਇਹ ਲਗਭਗ 1 ਦਰਜਾ ਧੁਰੇ ਹਟਵਾਂ ਹੋਣ ਕਰਕੇ 24 ਘੰਟਿਆਂ ਵਿੱਚ ਧੁਰੇ ਦੀ ਸੇਧ ਦੁਆਲੇ ਮੋਟਰ-ਸਾਇਕਲ ਦੇ ਪਹੀਏ ਜਿੰਨਾ ਚੱਕਰ ਲਾਉਂਦਾ ਦਿਖਾਈ ਦਿੰਦਾ ਹੈ। ਇਹ ਚੱਕਰ ਬਹੁਤ ਛੋਟਾ ਹੋਣ ਕਰਕੇ ਸਾਡੇ ਧਿਆਨ ਵਿੱਚ ਨਹੀਂ ਆਉਂਦਾ। ਵਰਤਮਾਨ ਧਰੂ ਤਾਰਾ 2105 ਈਸਵੀ ਵਿੱਚ ਧੁਰੇ ਦੇ ਵੱਧ ਤੋਂ ਵੱਧ ਸੇਧ ਵਿੱਚ ਹੋਵੇਗਾ। ਉਸ ਸਮੇਂ ਵੀ ਇਹ ਅੱਧਾ ਡਿਗਰੀ ਜਾਂ ਦਰਜੇ ਦੇ ਲਗਭਗ ਧੁਰੇ ਦੀ ਸੇਧ ਤੋਂ ਬਾਹਰ ਹੋਵੇਗਾ। ਉਸ ਤੋਂ ਬਾਅਦ ਇਹ ਦੂਰ ਹੁੰਦਾ ਜਾਵੇਗਾ ਤੇ ਭਵਿੱਖ ਵਿੱਚ ਕੋਈ ਦੂਸਰਾ ਤਾਰਾ ਇਸ ਧਰੂ ਤਾਰੇ ਦੀ ਜਗ੍ਹਾ ਹੋਵੇਗਾ। ਇਸ ਤਰ੍ਹਾਂ ਦੀ ਸਥਿਤੀ ਬੀਤੇ ਸਮੇਂ ਵਿੱਚ ਵੀ ਰਹੀ ਹੈ।

ਅਸੀਂ ਜਾਣਦੇ ਹਾਂ ਕਿ ਧਰਤੀ ਆਪਣੇ ਧੁਰੇ ਦੁਆਲੇ ਘੁੰਮਦੀ ਹੋਈ 24 ਘੰਟਿਆਂ ਵਿੱਚ ਇੱਕ ਪੂਰਾ ਚੱਕਰ ਕਟਦੀ ਹੈ। ਇਸ ਨੂੰ ਦੈਨਿਕ ਗਤੀ ਕਿਹਾ ਜਾਂਦਾ ਹੈ। ਧਰਤੀ ਸੂਰਜ ਦੁਆਲੇ ਲਗਭਗ 365 ਦਿਨਾਂ ਵਿੱਚ ਇੱਕ ਪੂਰਾ ਚੱਕਰ ਲਾਉਂਦੀ ਹੈ। ਇਹ ਧਰਤੀ ਦੀ ਵਾਰਸ਼ਿਕ ਗਤੀ ਕਹਾਉਂਦੀ ਹੈ। ਇਸ ਦੇ ਇਲਾਵਾ ਧਰਤੀ ਭੰਬੀਰੀ ਵਾਗੂੰ ਘੁੰਮਦੀ ਹੋਈ ਡੋਲਦੀ ਵੀ ਹੈ। ਦਰਅਸਲ ਧਰਤੀ ਦੋਹਾਂ ਧਰੁਵਾਂ ’ਤੇ ਚਪਟੀ ਹੈ ਅਤੇ ਭੂਮੱਧ ਰੇਖਾ ’ਤੇ ਫੁੱਲੀ ਹੋਈ ਹੈ। ਦੂਜਾ ਸੂਰਜ ਅਤੇ ਚੰਦਰਮਾ ਦੇ ਗਰੂਤਾ ਆਕਰਸ਼ਣ ਕਾਰਣ ਲਗਭਗ ਸਾਢੇ 23 ਦਰਜੇ ਦਾ ਕੋਣ ਬਣਾਉਂਦੀ ਹੋਈ ਸਾਗ ਘੋਟਨੀ ਦੇ ਸਿਰੇ ਵਾਂਗੂ ਘੁੰਮਦੀ ਹੈ। ਇਹ ਕੋਣ ਭੂ ਮੱਧ ਰੇਖਾ ਅਤੇ ਧਰਤੀ ਦੇ ਸੂਰਜ ਦੁਆਲੇ ਘੁੰਮਣ ਦੀ ਸਥਿਤੀ ਵਿੱਚ ਬਣਦਾ ਹੈ ਜਾਂ ਇਸ ਨੂੰ ਇਸ ਤਰ੍ਹਾਂ ਸਮਝ ਲਿਆ ਜਾਵੇ ਕਿ ਜਿਸ ਤਰ੍ਹਾਂ ਤੁਸੀਂ ਮੇਜ ’ਤੇ ਕੂਹਣੀ ਰੱਖ ਕੇ ਉਂਗਲੀ ਵਿੱਚ ਛੱਲਾ ਪਾ ਕੇ ਉਂਗਲ ਘੁਮਾਉਂਦੇ ਹੋ ਇਸ ਤਰ੍ਹਾਂ ਧਰਤੀ ਦੇ ਧੁਰੇ ਦੇ ਦੋਵੇਂ ਸਿਰੇ ਉਂਗਲੀ ਦੀ ਸਥਿਤੀ ਦੀ ਤਰ੍ਹਾਂ ਘੁੰਮਦੇ ਹਨ। ਇਸ ਤਰ੍ਹਾਂ ਦਾ ਚੱਕਰ ਇਹ 25772 ਸਾਲਾਂ ਵਿੱਚ ਪੂਰਾ ਕਰਦੀ ਹੈ। ਇਸ ਨੂੰ ਅਯਨ ਚਲਨ (Precession of equinoxes) ਕਿਹਾ ਜਾਂਦਾ ਹੈ। ਇਸ ਕਾਰਣ ਆਕਾਸ਼ ਵਿੱਚ ਧਰੁਵ ਬਿੰਦੂ ਦਾ ਸਥਾਨ ਲਗਾਤਾਰ ਬਦਲਦਾ ਰਹਿੰਦਾ ਹੈ। ਈਸਵੀ ਸਦੀ ਦੇ



ਸ਼ੁਰੂਆਤੀ ਸਮੇਂ ਤੋਂ ਲੈ ਕੇ ਹੁਣ ਤੱਕ ਵਰਤਮਾਨ ਧਰੂ ਤਾਰੇ ਨੂੰ ਧਰੂ ਤਾਰਾ ਮੰਨਿਆ ਜਾਂਦਾ ਹੈ ਜਦ ਕਿ ਇਹ ਤਾਰਾ ਉਸ ਸਮੇਂ ਧਰਤੀ ਦੇ ਧੁਰੇ ਦੀ ਸੇਧ ਤੋਂ ਕਾਫੀ ਹਟਵਾਂ ਸੀ। ਅੱਜ ਤੋਂ 2500 ਸਾਲ ਪਹਿਲਾਂ ਉੱਤਰੀ ਧਰੁਵ ਦੀ ਸੇਧ ਦੇ ਨੇੜੇ ਕੋਈ ਤਾਰਾ ਨਹੀਂ ਸੀ। ਕੋਈ 4700 ਸਾਲ ਪਹਿਲੇ ਮਿਸਰ ਦੇ ਆਰੰਭਕ ਪਿਰਾਮਿਡਾਂ ਦੇ ਨਿਰਮਾਣ ਸਮੇਂ ਜਾਂ ਹੜੱਪਾ ਸਭਿਅਤਾ ਦੇ ਭਰ ਜ਼ਬਨ ਸਮੇਂ ਥੁਬਾਨ (Thuban or Alpha Draconis) ਨਾਮ ਦਾ ਤਾਰਾ ਧਰੂ ਤਾਰਾ ਸੀ।

ਅੱਜ ਤੋਂ 5000 ਸਾਲ ਬਾਅਦ ਅਲ ਡੇਰਾਮਿਨ (Alderamin or Alpha Cephei) ਨਾਮੀ ਤਾਰਾ ਅਤੇ 7000 ਸਾਲ ਬਾਅਦ ਦੇਨੇਬ (Deneb) ਜਾਂ ਅਲਫਾ ਸਿਗਨੀ ਸਾਡਾ ਧਰੂ ਤਾਰਾ ਹੋਵੇਗਾ। ਲਗਭਗ 12700 ਸਾਲ ਪਹਿਲਾਂ ਵੇਗਾ (Vega) ਤਾਰਾ (ਅਭਿਜੀਤ ਨਛੱਤਰ) ਧੁਰੇ ਦੀ ਸੇਧ ਦੇ ਨਜਦੀਕ ਸੀ ਅਤੇ ਇੰਨੇ ਹੀ ਸਾਲਾਂ ਬਾਅਦ ਧਰਤੀ ਦਾ ਧਰੁਵ ਬਿੰਦੂ ਇੱਕ ਚੱਕਰ ਜੋ ਕਿ 25772 ਸਾਲਾਂ ਵਿੱਚ ਪੂਰਾ ਕਰਕੇ ਮੁੜ 12000 ਸਾਲ ਬਾਅਦ ਵੇਗਾ ਤਾਰੇ ਦੀ ਸੇਧ ਵਿੱਚ ਹੋਵੇਗਾ। ਦੇਨੇਬ ਅਤੇ ਵੇਗਾ ਤਾਰੇ ਸਰਵਣ ਨੱਛਤਰ ਦੇ ਮੁਖ ਤਾਰੇ (Altair) ਅਲਤਾਇਰ ਨਾਲ ਮਿਲਕੇ ਗਰਮੀਆਂ ਦੀ ਤਿਕੋਣ ਬਣਾਉਂਦੇ ਹਨ। ਇਹ ਅੱਜ ਕੱਲ੍ਹ ਰਾਤ ਨੂੰ ਆਕਾਸ਼ ਵਿੱਚ ਦੇਖੇ ਜਾ ਸਕਦੇ ਹਨ। ਇਸ ਤਰ੍ਹਾਂ ਕੁੱਝ ਹੋਰ ਤਾਰੇ ਵੀ ਹਨ ਜੋ ਕਿ ਸਮੇਂ ਸਮੇਂ ਪ੍ਰਿਥਵੀ ਦੇ ਉੱਤਰੀ ਧੁਰੇ ਦੀ ਸੇਧ ਵਿੱਚ ਆ ਕੇ ਸਾਡਾ ਧਰੁਵ ਤਾਰਾ ਬਣਦੇ ਹਨ। ਯਾਦ ਰਹੇ ਭਾਵੇਂ ਕਿ ਇਹ ਸਾਡੇ ਕੋਲੋਂ ਸੈਕੜੇ ਪ੍ਰਕਾਸ਼ ਵਰ੍ਹੇ ਦੂਰ ਹਨ ਪਰ ਸੂਰਜ ਤੋਂ ਕਈ ਗੁਣਾ ਵੱਡੇ ਅਤੇ ਜਿਆਦਾ ਪ੍ਰਕਾਸ਼ ਵਾਲੇ ਹਨ। ਇਸੇ ਤਰ੍ਹਾਂ ਕਈ ਸਮੇਂ ਅਜਿਹੇ ਵੀ ਸਨ ਅਤੇ ਹੋਣਗੇ ਜਦ ਉੱਤਰੀ ਧਰੁਵ ’ਤੇ ਕੋਈ ਵੀ ਧਰੂ ਤਾਰਾ ਨਹੀਂ ਹੋਵੇਗਾ। ਅਜਿਹੇ ਸਮੇਂ ਬਾਲਕ ਧਰੁਵ ਨੂੰ ਦਿੱਤੇ ਵਰ ਦਾ ਕੀ ਬਣੇਗਾ?

ਇਸ ਤੋਂ ਪਤਾ ਲੱਗਦਾ ਹੈ ਕਿ ਸਾਡੇ ਸਦੀਆਂ ਪਹਿਲਾਂ ਕਿਸੇ ਵਿਚਾਰ ਦੇ ਆਧਾਰਤ ਲਿਖੀ ਗਈ ਗੱਲ ਬਾਰੇ ਖੋਜ ਹੋਣ ਤੋਂ ਬਾਅਦ ਉਹ ਗਲਤ ਵੀ ਸਾਬਤ ਹੋ ਸਕਦੀ ਹੈ। ਵਿਗਿਆਨ ਕਹਿੰਦਾ ਹੈ ਕਿ ਨਵੇਂ ਤੇ ਪਰਮਾਣਿਤ ਤੱਥਾਂ ਦੀ ਰੋਸ਼ਨੀ ਵਿੱਚ ਜੋ ਸਚਾਈ ਸਾਹਮਣੇ ਆਉਂਦੀ ਹੈ ਉਸ ਨੂੰ ਪ੍ਰਵਾਨ ਕਰਨ ਵਿੱਚ ਕੋਈ ਝਿਜਕ ਨਹੀਂ ਹੋਣੀ ਚਾਹੀਦੀ ਅਤੇ ਪੁਰਾਣੇ ਅਤੇ ਗਲਤ ਸਾਬਤ ਹੋ ਚੁੱਕੇ ਵਿਚਾਰਾਂ ਨੂੰ ਬੇਕਿਰਕ ਹੋ ਕੇ ਤਿਆਗ ਦੇਣਾ ਚਾਹੀਦਾ ਹੈ। ਇਹ ਕਿਰਿਆ ਨਿਰੰਤਰ ਚਲਦੀ ਰਹਿਣੀ ਚਾਹੀਦੀ ਹੈ। ਸਮੇਂ ਦੀ ਵੀ ਤੁਹਾਡੇ ਕੋਲੋਂ ਇਹੀ ਮੰਗ ਹੈ।

70874 25755

**ਪੰਨਾ 25 ਦਾ ਬਾਕੀ** ਪੈਸੇ ਨੂੰ ਹੀ ਸਭ ਕੁੱਝ ਸਮਝਿਆ ਜਾਂਦਾ ਹੈ। ਪੀੜ੍ਹੀ ਦਰ ਪੀੜ੍ਹੀ ਵਸਦੇ ਲੋਕਾਂ ਦੀ ਜਮੀਨ, ਪਾਣੀ ਅਤੇ ਜੰਗਲ ਨੂੰ ਕੋਈ ਮਹੱਤਵ ਨਹੀਂ ਦਿੱਤਾ ਜਾਂਦਾ। ਉਹਨਾਂ ਨੂੰ ਪੂੰਜੀ ਨਿਵੇਸ਼ਕਾਂ ਵਾਂਗ ਇੱਕ ਨਿਵੇਸ਼ਕ ਨਹੀਂ ਮੰਨਿਆ ਜਾਂਦਾ, ਸਗੋਂ ਉਨ੍ਹਾਂ ਨਾਲ ਮੁੜ ਵਸੇਬਾ ਮੰਗਦੇ ਭਿਖਾਰੀਆਂ ਵਾਂਗ ਵਿਹਾਰ ਕੀਤਾ ਜਾਂਦਾ ਹੈ ਅਤੇ ਇਹੀ ਸਭ ਤੋਂ ਮਾੜੀ ਗੱਲ ਹੈ।

**? ਤੁਸੀਂ ਆਪਣੇ ਭਾਸ਼ਣ ਵਿੱਚ ਕਿਹਾ ਸੀ ਕਿ ਰਵਾਇਤੀ ਸਿੱਖਿਆ ਤੋਂ ਬਿਨ੍ਹਾਂ ਬੱਚਿਆਂ ਨੂੰ ਉਹਨਾਂ ਦੇ ਜਮੀਨ ਪ੍ਰਤੀ ਅਧਿਕਾਰਾਂ ਬਾਰੇ ਵੀ ਸਿੱਖਿਅਤ ਕਰਨਾ ਹੈ। ਆਪਣੇ ਇਸ ਪ੍ਰੋਗਰਾਮ ਬਾਰੇ ਕੁੱਝ ਦੱਸੋ?**

**ਜਵਾਬ:** ਅਸੀਂ ਦੇਖਿਆ ਕਿ ਪਿੰਡਾਂ ਵਿੱਚ ਬਣੇ ਸਕੂਲ ਸਰਕਾਰੀ ਕਾਗਜਾਂ ਵਿੱਚ ਤਾਂ ਹਨ ਪਰ ਉਹ ਜਮੀਨ ’ਤੇ ਨਹੀਂ ਚੱਲ ਰਹੇ। ਪਹਿਲਾਂ ਅਸੀਂ ਮਹਾਰਾਸ਼ਟਰ ਦੇ ਆਦਿਵਾਸੀ ਇਲਾਕੇ ਵਿੱਚ ਸਕੂਲ ਖੋਲ੍ਹਿਆ। ਹੁਣ ਤੱਕ “ਜੀਵਨਸ਼ਾਲਾ” ਨਾਂ ਦੇ 14 ਸਕੂਲ ਖੋਲ੍ਹੇ ਹਨ ਜਿੰਨਾਂ ਵਿੱਚੋ ਇੱਕ ਗੁਜਰਾਤ ਵਿੱਚ, ਤਿੰਨ ਮੱਧ ਪ੍ਰਦੇਸ਼ ਵਿੱਚ ਅਤੇ ਬਾਕੀ ਮਹਾਰਾਸ਼ਟਰ ਵਿੱਚ ਹਨ। ਇੰਨ੍ਹਾਂ ਸਕੂਲਾਂ ਵਿੱਚ 1700 ਬੱਚੇ ਪੜ੍ਹਦੇ ਹਨ। ਆਦਿਵਾਸੀ ਇਲਾਕਿਆਂ ਵਿੱਚੋਂ ਹੀ ਅਧਿਆਪਕ ਉਹਨਾਂ ਨੂੰ ਪੜ੍ਹਾਉਂਦੇ ਹਨ। ਸਰਕਾਰੀ ਸਿਲੇਬਸ ਦੇ ਨਾਲ ਨਾਲ ਉਹਨਾਂ ਨੂੰ ਸੰਘਰਸ਼ਾਂ ਦੇ ਗੀਤ ਤਿਆਰ ਕਰਵਾਏ ਜਾਂਦੇ ਹਨ। ਬੱਚਿਆਂ ਤੋਂ ਉਹ ਸਕਿੱਟਾਂ ਤਿਆਰ ਕਰਵਾਈਆਂ ਜਾਂਦੀਆਂ ਹਨ ਜੋ ਆਦਿਵਾਸੀਆਂ ਦੇ ਜੀਵਨ, ਉਹਨਾਂ ਦੀ ਖਾਸ ਸਮਾਜਿਕ, ਆਰਥਕ ਅਤੇ ਰਾਜਨੀਤਿਕ ਹਾਲਾਤ ਦੀ ਗੱਲ ਕਰਦੀਆਂ ਹਨ। ਇਹਨਾਂ ਬੱਚਿਆਂ ਵਿੱਚੋਂ ਹੀ ਕੁੱਝ ਉੱਚ ਸਿੱਖਿਆ ਲਈ ਚਲੇ ਜਾਂਦੇ ਹਨ, ਕੁੱਝ ਖੇਡਾਂ ਵਿੱਚ ਚਲੇ ਜਾਂਦੇ ਹਨ, ਕੁੱਝ ਅਧਿਆਪਕ ਬਣ ਜਾਂਦੇ ਹਨ ਅਤੇ ਕੁੱਝ ਸਾਡੀ ਲਹਿਰ ਵਿੱਚ ਕੰਮ ਕਰਨ ਵਾਲੇ ਕੁੱਲਵਕਤੀ ਕਾਰਕੁਨ।

ਮੇਧਾ ਪਾਟਕਰ ਨੂੰ ਕੌਮੀ ਤੇ ਕੌਮਾਂਤਰੀ ਪੱਧਰ ਦੇ ਵੱਕਾਰੀ ਮਾਨ ਸਨਮਾਨ ਵੀ ਮਿਲੇ। ਉਸ ਦਾ ਨਾਮ ਸੰਨ 2000 ਵਿੱਚ “ਟਾਈਮ” ਮੈਗਜੀਨ ਵੱਲੋਂ ਪ੍ਰਕਾਸ਼ਿਤ 20ਵੀਂ ਸਦੀ ਦੇ 100 ਨਾਇਕਾਂ ਵਿੱਚ ਸ਼ਾਮਲ ਸੀ। ਉਹ ਲੰਮੇਂ ਲੋਕ ਸੰਘਰਸ਼ ਦੀ ਚੈਂਪੀਅਨ ਹੈ, ਜਿਸਨੇ ਤਿੰਨ ਰਾਜਾਂ ਵਿੱਚ ਫੈਲੇ ਗਰੀਬ ਅਦਿਵਾਸੀਆਂ ਨੂੰ ਨਿਆਂ ਦਿਵਾਉਣ ਲਈ ਸੰਘਰਸ਼ ਨੂੰ ਚਾਰ ਦਹਾਕੇ ਅਗਵਾਈ ਦਿੱਤੀ, ਜੋ ਅਜੇ ਵੀ ਜਾਰੀ ਹੈ।

**98555 30721**

# ਧਰਮ ਬਨਾਮ ਵਿਗਿਆਨ



**ਜਸਵੰਤ ਜੀਰਖ**

ਜਦੋਂ ਮਨੁੱਖੀ ਉਤਪਤੀ ਤੋਂ ਲੈ ਕੇ ਅੱਜ ਤੱਕ ਦੀ ਮਨੁੱਖੀ ਜ਼ਿੰਦਗੀ ਵਿੱਚ ਆਈਆਂ ਤਬਦੀਲੀਆਂ ਦੇ ਵਿਗਿਆਨਕ ਅਤੇ ਇਤਿਹਾਸਕ ਪੱਖਾਂ ਦੀ ਪੜਚੋਲ ਕਰਦੇ ਹਾਂ ਤਾਂ ਪਤਾ ਚਲਦਾ ਹੈ ਕਿ ਧਰਮਾਂ ਦੇ ਨਾਂ 'ਤੇ ਮਨੁੱਖਤਾ ਦਾ ਬਹੁ ਮੁੱਲਾ ਖੂਨ ਵਗਿਆ ਜੋ ਅੱਜ ਤੱਕ ਵੀ ਵਗਦਾ ਜਾ ਰਿਹਾ ਹੈ। ਅਧਿਆਤਮਕਤਾ ਦੇ ਵੱਖ ਵੱਖ ਰੂਪਾਂ ਵਿੱਚ ਸਥਾਪਿਤ ਧਰਮਾਂ ਨੇ ਦੁਨੀਆਂ ਦੇ ਵੱਖ ਵੱਖ ਖੇਤਰਾਂ ਵਿੱਚ ਤਰ੍ਹਾਂ ਤਰ੍ਹਾਂ ਦੇ ਵਿਚਾਰਾਂ ਰਾਹੀਂ ਮਨੁੱਖਤਾ ਵਿੱਚ ਵੰਡੀਆਂ ਪਾ ਕੇ ਇੱਕ ਦੂਜੇ ਪ੍ਰਤੀ ਨਫ਼ਰਤ ਪੈਦਾ ਕਰਨ ਵਿੱਚ 'ਅਹਿਮ' ਭੂਮਿਕਾ ਨਿਭਾਈ। ਇਹ ਨਫ਼ਰਤ ਅੱਜ ਤੱਕ ਵੀ ਮਨੁੱਖ ਨੂੰ ਇਨਸਾਨੀਅਤ ਤੋਂ ਦੂਰ ਕਰਨ ਦਾ ਮੁੱਖ ਸ੍ਰੋਤ ਬਣੀ ਹੋਈ ਹੈ। ਮਸਲਾ ਭਾਵੇਂ 1947 ਦਾ ਹੋਵੇ, ਗੁਜਰਾਤ ਜਾਂ ਦਿੱਲੀ ਦੰਗਿਆਂ ਦਾ, ਜਾਂ ਬਾਬਰੀ ਮਸਜਿਦ ਤੇ ਮਨੀਪੁਰ ਦਾ ਹੋਵੇ, ਇਹਨਾਂ ਸਾਰਿਆਂ ਵਿੱਚ ਧਰਮਾਂ 'ਚ ਵੰਡੀ ਨਫ਼ਰਤੀ ਵਿਚਾਰਧਾਰਾ ਦੀ ਮੁੱਖ ਭੂਮਿਕਾ ਰਹੀ ਜਿਸ ਨੇ ਬੇਕਸੂਰੇ ਲੋਕਾਂ ਨੂੰ ਆਪਣਾ ਨਿਸ਼ਾਨਾ ਬਣਾਇਆ। ਅੱਜ ਵੀ ਸਾਡੇ ਦੇਸ਼ ਵਾਸੀਆਂ ਨੂੰ ਧਰਮ ਅਧਾਰਤ ਅਜਿਹੇ ਦੌਰ ਵਿੱਚ ਧੱਕਣ ਦੀਆਂ ਵਾਰ ਵਾਰ ਕੋਸ਼ਿਸ਼ਾਂ ਹੋ ਰਹੀਆਂ ਹਨ। ਇਹ ਕੋਸ਼ਿਸ਼ਾਂ ਕਰ ਕੌਣ ਰਿਹਾ ਹੈ? ਬਾਰੇ ਚਿੰਤਨ ਕਰਨਾ ਬੇਹੱਦ ਜਰੂਰੀ ਹੈ। ਇਸ ਨੂੰ ਸਮਝਣ ਲਈ ਦੋ ਨਜਰੀਏ ਸਾਡੇ ਸਾਹਮਣੇ ਹਨ, ਪਹਿਲਾ ਅਧਿਆਤਮਕ ਤੇ ਦੂਜਾ ਵਿਗਿਆਨਕ ।

ਅਧਿਆਤਮਵਾਦੀ ਜਾਂ ਧਰਮ ਅਧਾਰਤ ਨਜ਼ਰੀਆ ਜੋ ਹਰ ਵਰਤਾਰੇ ਨੂੰ ਕਿਸੇ ਅਖੌਤੀ 'ਅਗੰਮੀ ਹੁਕਮ' ਨਾਲ ਜੋੜਕੇ, ਉਸ ਦੀ ਪਾਲਣਾ ਕਰਨ ਨੂੰ ਆਪਣਾ ਧਰਮ ਸਮਝਦਾ ਹੈ। ਉਹ 'ਹੁਕਮ' ਅਕਸਰ ਹੀ ਕਿਸੇ ਅਧਿਆਤਮਕ ਪੁਰਸ਼ ਜਾਂ ਵੱਡੇ ਸਿਆਸਤਦਾਨ ਦੀ ਜੁਬਾਨੀ ਅਜਿਹਾ ਕਹਿ ਕੇ ਕਿ 'ਮਹਾਰਾਜ' ਨੇ ਸ਼ਾਇਦ ਇਹ ਕੰਮ ਕਰਨ ਲਈ ਮੇਰੀ ਹੀ ਸੇਵਾ ਲਗਾਈ ਹੈ। 'ਇਹ' ਕੰਮ ਧਰਮ ਦੇ ਨਾਂ ਵਿੱਚ ਲਪੇਟ ਕੇ ਆਮ ਲੋਕਾਂ/ਭਗਤਾਂ ਤੱਕ ਪਹੁੰਚਾਇਆ ਜਾਂਦਾ ਹੈ। ਅਕਸਰ ਹੀ ਅਜਿਹੇ ਵਿਖਿਆਨ ਧਰਮ ਵਿੱਚ ਪਹਿਲਾਂ ਹੀ ਚੱਲ ਰਹੇ ਵਖਰੇਵਿਆਂ ਨੂੰ ਹੋਰ ਹਵਾ ਦੇ ਕੇ ਲੋਕਾਂ ਲਈ ਆਪਸੀ ਨਫ਼ਰਤ ਫੈਲਾਉਣ ਦੀ ਭੂਮਿਕਾ ਨਿਭਾਉਂਦੇ ਹਨ। ਦੰਗੇ ਭੜਕਾਉਣ, ਕਤਲ ਕਰਨ, ਕੁੱਟ ਮਾਰ ਕਰਨ, ਲੁੱਟ ਖਸੁੱਟ ਕਰਨ ਸਮੇਤ ਕਿਸੇ ਗੁਪਤ ਏਜੰਡੇ ਦੀ ਸਫ਼ਲਤਾ ਲਈ ਅਜਿਹੇ ਫੁਰਮਾਨ ਹਮੇਸ਼ਾ ਹੀ ਇਨਸਾਨੀਅਤ ਵਿਰੋਧੀ ਹੋ ਨਿੱਬੜਦੇ ਹਨ ਜਿਸ ਕਾਰਣ ਹੁਣ ਤੱਕ ਮਨੁੱਖਤਾ ਦਾ ਬੇ ਥਾਹ ਖੂਨ ਇਸ ਧਰਤੀ 'ਤੇ ਵਹਿ ਚੁੱਕਾ ਹੈ।

ਦੂਜਾ ਹੈ ਵਿਗਿਆਨਕ ਨਜ਼ਰੀਆ, ਜਿਸ ਰਾਹੀਂ ਹਰ ਵਾਪਰ ਰਹੀ ਘਟਨਾ ਦੇ ਅਸਲ ਕਾਰਣਾਂ ਨੂੰ ਸਮਝਣਾ ਅਤੇ ਉਸ ਦੇ ਮਨੁੱਖਤਾ ਵਿਰੋਧੀ ਵਰਤਾਰੇ ਨੂੰ ਰੋਕਣ ਦਾ ਯਤਨ ਕਰਕੇ, ਇਸ ਬੇ ਲੋੜੇ ਹੋ ਰਹੇ ਖੂਨ ਖਰਾਬੇ ਦਾ ਇਸ ਨਜਰੀਏ ਰਾਹੀਂ ਹੱਲ ਪੇਸ਼ ਕਰਨਾ। ਮੁੱਢਲੀ ਮਨੁੱਖੀ ਜ਼ਿੰਦਗੀ ਦੌਰਾਨ ਮਨੁੱਖ ਦਿਨ ਤੋਂ ਬਾਅਦ ਰਾਤ ਹੋ ਜਾਣ, ਵਰਖਾ ਹੋਣ, ਝੱਖੜ-ਹਨੇਰੀਆਂ, ਬਾਰਸ਼, ਹੜ੍ਹ, ਅਸਮਾਨੀ ਬਿਜਲੀ, ਜੰਗਲ 'ਚ ਅੱਗ ਲੱਗਣਾ ਆਦਿ ਨੂੰ ਰਹੱਸਮਈ ਘਟਨਾਵਾਂ ਸਮਝਦਾ ਸੀ। ਅਗਿਆਨਤਾ ਕਾਰਣ ਇਸ ਵਰਤਾਰੇ ਪਿੱਛੇ ਕਿਸੇ 'ਅਗੰਮੀ ਤਾਕਤ' ਨੂੰ ਸਮਝਣਾ ਅਤੇ ਉਸ 'ਸ਼ਕਤੀ' ਤੋਂ ਡਰਦਿਆਂ, ਇਹਨਾਂ ਸ਼ਕਤੀਆਂ ਨੂੰ ਅਗਨੀ ਦੇਵਤਾ, ਪੌਣ ਦੇਵਤਾ, ਜਲ ਦੇਵਤਾ ਆਦਿ ਦੇ ਨਾਂ ਹੇਠ ਵੱਖ ਵੱਖ ਦੇਵਤੇ ਮੰਨਕੇ ਅਗੰਮੀ ਸ਼ਕਤੀਆਂ ਵਜੋਂ ਪੂਜਣ ਲੱਗਾ। ਮਨੁੱਖ ਦੇ ਡਰ ਤੇ ਅਗਿਆਨਤਾ 'ਚੋਂ ਪੈਦਾ ਹੋਏ ਇਸ ਅਧਿਆਤਮਵਾਦੀ ਨਜਰੀਏ ਬਾਰੇ ਭਾਵੇਂ ਅੱਜ ਦੇ ਵਿਗਿਆਨ ਨੇ ਮਨੁੱਖ ਨੂੰ ਉਪਰੋਕਤ ਘਟਨਾਵਾਂ ਪਿੱਛੇ ਛੁਪੇ ਕਾਰਣਾਂ ਬਾਰੇ ਸਮਝਾ ਕੇ ਸਪਸ਼ਟ ਕਰ ਦਿੱਤਾ ਹੈ ਪਰ ਵੱਡੀ ਗਿਣਤੀ ਲੋਕਾਂ ਵਿੱਚ ਅਜੇ ਵੀ ਉਸ ਵਿਚਾਰਧਾਰਾ ਦਾ ਪ੍ਰਭਾਵ ਚੱਲਿਆ ਆ ਰਿਹਾ ਹੈ। ਅੱਜ ਵੀ ਵੱਖ ਵੱਖ ਧਰਮਾਂ ਦੇ ਲੋਕ ਹਰ ਤਰ੍ਹਾਂ ਦੀ ਮਨੁੱਖ ਮਾਰੂ ਘਟਨਾ ਨੂੰ ਕਿਸਮਤ ਵਿੱਚ ਲਿਖੀ ਮੰਨਕੇ ਵਿਗਿਆਨਿਕ ਉਪਲਭਤਾਂ ਨੂੰ ਮਾਣਦੇ ਹੋਏ ਵੀ ਵਿਗਿਆਨ ਨੂੰ ਨਕਾਰਨ ਦੇ ਧਾਰਨੀ ਬਣੇ ਹੋਏ ਹਨ। ਆਪਣੀ ਜ਼ਿੰਦਗੀ ਵਿੱਚ ਮਾੜਾ ਨਾ ਵਾਪਰ ਜਾਣ ਦੇ ਡਰੋਂ ਉਹਨਾਂ ਵੱਲੋਂ ਅਜੇ ਵੀ ਅਖੌਤੀ ਦੈਵੀ ਸ਼ਕਤੀਆਂ ਦੀਆਂ ਵੱਖ ਵੱਖ ਰੂਪਾਂ ਵਿੱਚ ਚੱਲਦੀਆਂ ਮਨੌਤਾਂ, ਪੂਜਾ-ਪਾਠ ਕਰਨ, ਭੇਟਾ ਦੇਣ, ਯੱਗ ਕਰਨ, ਸੂਰਜ ਨੂੰ ਪਾਣੀ ਦੇਣ, ਵਿਗੜੇ ਕੰਮਾਂ ਨੂੰ ਠੀਕ ਕਰਨ ਲਈ ਜੋਤਸ਼ੀਆਂ- ਤਾਂਤਰਿਕਾਂ ਆਦਿ ਵੱਲੋਂ ਉਪਾਅ ਕਰਵਾਉਣ ਵਿੱਚ ਯਕੀਨ ਕਰਨਾ ਜਾਰੀ ਹੈ। ਇਹ ਸਾਰੇ ਵਰਤਾਰੇ ਵਿਗਿਆਨਕ ਨਜਰੀਏ ਅਨੁਸਾਰ ਸਮਾਂ ਅਤੇ

ਧਨ ਦੀ ਬਰਬਾਦੀ ਤੋਂ ਬਿਨ੍ਹਾਂ ਕੁੱਝ ਵੀ ਨਹੀਂ। ਇਸ ਲਈ ਹਰ ਚੰਗੀ, ਮਾੜੀ ਘਟਨਾ ਬਾਰੇ ਜਾਨਣ ਲਈ ਵਿਗਿਆਨਕ ਨਜਰੀਆ ਹੀ ਇੱਕ ਸਹੀ ਰਾਹ ਦਰਸਾਵਾ ਹੈ।

ਚਿੰਤਨ ਕਰਨ ਵਾਲੀ ਗੱਲ ਇਹ ਹੈ ਕਿ ਜੇਕਰ ਅਧਿਆਤਮਕ ਨਜਰੀਆ ਮਨੁੱਖਤਾ ਨੂੰ ਧਰਮ ਦੇ ਨਾਂ 'ਤੇ ਵੰਡਕੇ ਖੂਨ ਵਹਾਉਣ ਲਈ ਜ਼ੁੰਮੇਵਾਰ ਹੈ ਅਤੇ ਵਿਗਿਆਨਕ ਨਜਰੀਆ ਇਹ ਸਭ ਕੁੱਝ ਖਤਮ ਕਰਕੇ ਹਰ ਮਨੁੱਖ ਨੂੰ ਬਰਾਬਰ ਸਮਝਦਾ ਹੈ, ਤਾਂ ਲੋਕ ਇਸ ਨਜਰੀਏ ਨੂੰ ਅਪਣਾਉਂਦੇ ਕਿਉਂ ਨਹੀਂ ? ਇਹ ਹੈ ਅਸਲ ਨੁਕਤਾ ਜਿਸਨੂੰ ਹਰ ਧਰਮ ਦੇ ਲੋਕਾਂ ਨੂੰ ਸਮਝਣ ਦੀ ਅਹਿਮ ਲੋੜ ਹੈ। ਇਸ ਨੂੰ ਸਮਝੇ ਤੋਂ ਬਿਨ੍ਹਾਂ ਨਾ ਤਾਂ ਸਮਾਜ ਵਿੱਚੋਂ ਗਰੀਬੀ, ਬੇਰੁਜ਼ਗਾਰੀ, ਨਾ ਬਰਾਬਰੀ, ਬੇਇਨਸਾਫੀ ਵਰਗੀਆਂ ਅਲਾਮਤਾਂ ਖਤਮ ਹੋ ਸਕਦੀਆਂ ਹਨ ਅਤੇ ਨਾ ਹੀ ਧਰਮਾਂ ਦੇ ਪਰਦੇ ਹੇਠ ਹੋ ਰਿਹਾ ਮਨੁੱਖੀ ਤੇ ਹੋਰ ਕਤਲੇਆਮ। ਵਿਗਿਆਨਕ ਨਜਰੀਆ ਹੀ ਹੈ, ਜਿਸ ਨੇ ਮਨੁੱਖੀ ਜ਼ਿੰਦਗੀ ਸੌਖੀ ਕਰਨ ਸਮੇਤ ਬਹੁਤ ਤਰ੍ਹਾਂ ਦੀਆਂ ਬਿਮਾਰੀਆਂ ਦੇ ਭੇਦਾਂ ਨੂੰ ਜਾਣ ਕੇ ਸਹੀ ਨਿਰਣੇ ਕਰਕੇ ਉਹਨਾਂ ਦੇ ਇਲਾਜ ਕੀਤੇ ਹਨ। ਇਹ ਗੱਲ ਵੱਖਰੀ ਹੈ ਕਿ ਵਿਗਿਆਨਕ ਪ੍ਰਾਪਤੀਆਂ ਨੂੰ ਮਨੁੱਖ ਦੀ ਭਲਾਈ ਲਈ ਵਰਤਣ ਦੀ ਬਜਾਏ ਇਹਨਾਂ ਨੂੰ ਸਰਮਾਏਦਾਰਾਨਾ ਕਮਾਈ ਦੇ ਸਾਧਨ ਬਣਾ ਕੇ ਬੇ ਵਸ ਲੋਕਾਂ ਦੀ ਆਰਥਿਕ ਲੁੱਟ ਕਰਨ ਲਈ ਵਰਤਿਆ ਜਾ ਰਿਹਾ ਹੈ, ਜਿਸ ਨੂੰ ਰੋਕਣਾ ਸਰਕਾਰਾਂ ਦਾ ਕੰਮ ਹੈ। ਪਰ ਅਫ਼ਸੋਸ ਕਿ ਸਾਡੀ ਵਿਦਿਅਕ ਪ੍ਰਣਾਲੀ ਵਿੱਚ ਸਰਕਾਰੀ ਤੌਰ 'ਤੇ ਇਹ ਨਜਰੀਆ ਵਿਕਸਤ ਕਰਨ ਵੱਲ ਕੋਈ ਧਿਆਨ ਨਹੀਂ ਦਿੱਤਾ ਜਾ ਰਿਹਾ, ਸਗੋਂ ਜੇ ਕਿਸੇ ਸਲੇਬਸ ਵਿੱਚ ਇਸ ਸਬੰਧੀ ਕੋਈ ਪਾਠ ਪੜ੍ਹਾਇਆ ਵੀ ਜਾ ਰਿਹਾ ਸੀ, ਉਸ ਨੂੰ ਬੰਦ ਕੀਤਾ ਜਾ ਰਿਹਾ ਹੈ।

ਦੂਜੇ ਪਾਸੇ ਹਰ ਧਰਮ ਨੇ ਜ਼ਿੰਦਗੀ ਸੌਖੀ ਕਰਨ ਲਈ ਕੁੱਝ ਕਰਨ ਜਾਂ ਖੋਜਣ ਦੀ ਬਜਾਏ, ਸਰੀਰ ਨੂੰ ਜਪਾਂ ਤਪਾਂ, ਤਪੱਸਿਆਵਾਂ ਆਦਿ ਵਰਗੇ ਕਸ਼ਟ ਦੇਣ ਦੇ ਉਪਦੇਸ਼ਾਂ ਰਾਹੀਂ ਇਸ ਜ਼ਿੰਦਗੀ ਨੂੰ ਝੂਠੀ ਤੇ ਪਾਣੀ ਦਾ ਬੁਲਬੁਲਾ ਕਰਾਰ ਦਿੱਤਾ ਹੋਇਆ ਹੈ। ਮੌਤ ਤੋਂ ਬਾਅਦ ਇੱਕ ਹੋਰ ਸਵਰਗ, ਨਰਕ ਵਿੱਚ ਜਿਉਣ ਵਾਲੀ ਅਖੌਤੀ ਜ਼ਿੰਦਗੀ , ਜਿਸ ਦੇ ਵਜੂਦ ਦਾ ਕਿਸੇ ਵੀ ਧਰਮ ਕੋਲ ਕੋਈ ਸਬੂਤ ਹੀ ਨਹੀਂ, ਨੂੰ ਵਧੇਰੇ ਮਹੱਤਤਾ ਦਿੱਤੀ ਜਾ ਰਹੀ ਹੈ। ਇਸੇ ਜ਼ਿੰਦਗੀ ਨੂੰ 'ਸਵਰਗ' ਬਣਾਉਣ ਲਈ ਕੋਈ ਵੀ ਧਰਮ ਗੱਲ ਨਹੀਂ ਕਰਦਾ। ਮੌਤ ਬਾਅਦ ਕੀਤੀਆਂ ਜਾਂਦੀਆਂ ਰਸਮਾਂ ਵਿੱਚ ਪਾਠ ਪੂਜਾ, ਤੀਰਥ ਇਸਨਾਨ, ਫੁਲ ਪਾਉਣ ਆਦਿ ਦੀਆਂ ਰਸਮਾਂ ਵੇਲੇ, ਵਿੱਛੜੇ ਮਨੁੱਖ ਲਈ ਬਸਤਰ, ਜੁੱਤੇ, ਬਿਸਤਰਾ ਅਤੇ ਹੋਰ ਅਨੇਕਾਂ ਕਿਸਮ ਦਾ ਸਾਜੋ ਸਮਾਨ ਪੁਜਾਰੀ ਵਰਗ ਨੂੰ ਦਿੱਤਾ ਜਾਂਦਾ ਹੈ, ਜਿਸ ਰਾਹੀਂ ਮਰੇ ਵਿਅਕਤੀ ਕੋਲ ਪਹੁੰਚ ਜਾਣ ਵਰਗੇ ਅੰਧਵਿਸ਼ਵਾਸਾਂ ਨੂੰ ਫੈਲਾਇਆ ਜਾਂਦਾ ਹੈ। ਮ੍ਰਿਤਕ ਦੇ ਸੁੱਖ ਆਰਾਮ ਲਈ ਹਰ ਧਰਮ ਵਿੱਚ ਕੀਤੇ ਜਾ ਰਹੇ ਵੱਖ ਵੱਖ ਤਰ੍ਹਾਂ ਦੇ ਧਾਰਮਿਕ ਕ੍ਰਿਆ ਕਰਮ ਅਸੀਂ ਪ੍ਰਤੱਖ ਵੇਖ ਹੀ ਰਹੇ ਹਾਂ ਜਿਹਨਾਂ ਨੂੰ ਪੂਰਾ ਕਰਨ ਲਈ ਹਰ ਧਰਮ ਵਿੱਚ ਬੈਠਾ ਪੁਜਾਰੀ ਵਰਗ ਮੁੱਖ ਭੂਮਿਕਾ ਨਿਭਾਉਂਦਾ ਹੈ , ਕਿਉਂਕਿ ਉਹਨਾਂ ਦੀ ਜ਼ਿੰਦਗੀ ਇਹਨਾਂ ਮਾਨਤਾਵਾਂ ਨੂੰ ਬਰਕਰਾਰ ਰੱਖਣ ਨਾਲ ਹੀ ਚਲਦੀ ਹੈ। ਹਰ ਧਰਮ ਵਿੱਚ ਅਜਿਹੇ ਪੁਜਾਰੀਆਂ ਵੱਲੋਂ ਫੈਲਾਏ ਜਾਂਦੇ ਅੰਧਵਿਸ਼ਵਾਸਾਂ ਨੂੰ ਰੋਕਣ ਲਈ ਸਰਕਾਰੀ ਮਸ਼ੀਨਰੀ ਸਿਰਫ਼ ਦਰਸ਼ਕ ਬਣੀ ਹੋਈ ਹੈ।

ਸਾਡੇ ਦੇਸ਼ ਦਾ ਸੰਵਿਧਾਨ ਭਾਵੇਂ ਕਿਸੇ ਵੀ ਤਰ੍ਹਾਂ ਦੀ ਗੈਰ ਵਿਗਿਆਨਕ ਗੱਲ ਦਾ ਖੰਡਨ ਕਰਕੇ ਵਿਗਿਆਨਕ ਨਜਰੀਆ ਵਿਕਸਿਤ ਕਰਨ ਲਈ ਹਰ ਨਾਗਰਿਕ ਨੂੰ ਆਗਿਆ ਦਿੰਦਾ ਹੈ, ਪਰ ਸਾਡੀਆਂ ਸਰਕਾਰਾਂ ਜੋ ਇਸੇ ਸੰਵਿਧਾਨ ਨੂੰ ਮੰਨਣ ਦਾ ਇਕਰਾਰ ਕਰਕੇ ਜਦੋਂ ਜ਼ੁੰਮੇਵਾਰੀ ਵਾਲੀਆਂ ਕੁਰਸੀਆਂ ਸਾਂਭਦੀਆਂ ਹਨ ਤਾਂ ਆਪਣਾ ਕੀਤਾ ਇਕਰਾਰ ਭੁੱਲ ਹੀ ਨਹੀਂ ਜਾਂਦੀਆਂ, ਸਗੋਂ ਗੈਰ ਵਿਗਿਆਨਕ ਧਾਰਨਾਵਾਂ ਦਾ ਪੱਖ ਪੂਰ ਕੇ, ਵਿਗਿਆਨਕ ਧਾਰਨਾਵਾਂ ਪ੍ਰਚੱਲਿਤ ਕਰਨ ਦਾ ਯਤਨ ਕਰਨ ਵਾਲਿਆਂ ਖਿਲਾਫ਼ ਕੇਸ ਦਰਜ ਕਰਨ ਵੱਲ ਭੁਗਤਦੀਆਂ ਹਨ। ਸਰਕਾਰਾਂ ਦੀ ਗੈਰ ਵਿਗਿਆਨਕ ਨਜਰੀਆ ਰੱਖਣ ਵਾਲਿਆਂ ਨਾਲ ਇਹੋ ਸਾਂਝ ਭਿਆਲੀ ਮਨੁੱਖ ਦੇ ਵਿਗਿਆਨਕ ਨਜਰੀਏ ਦਾ ਵਿਕਾਸ ਨਾ ਹੋਣ ਦੇਣ ਲਈ ਅਹਿਮ ਭੂਮਿਕਾ ਨਿਭਾਉਂਦੀ ਹੈ। ਧਰਮਾਂ ਰਾਹੀਂ ਫੈਲਾਏ ਜਾਂਦੇ ਇਸ ਗੈਰ ਵਿਗਿਆਨਕ ਨਜ਼ਰੀਏ ਬਾਰੇ ਜਦੋਂ ਵਿਗਿਆਨਕ ਨਜਰੀਏ ਰਾਹੀਂ ਸਹੀ ਵਿਆਖਿਆ ਦੁਆਰਾ ਸਪਸ਼ਟ ਕੀਤਾ ਜਾਂਦਾ ਹੈ, ਤਾਂ ਵਿਗਿਆਨਕ ਅਧਾਰ ਨੂੰ ਮੁੱਖ ਰੱਖਦਿਆਂ ਸੰਵਾਦ ਕਰਨ ਦੀ ਬਜਾਏ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦੇ ਤਹਿ ਸ਼ੁਦਾ ਪ੍ਰੋਗਰਾਮ ਰਾਹੀਂ, ਵਿਗਿਆਨਕ ਸਮਝ ਨੂੰ ਸਰਕਾਰੀ ਸਹਿ ਹੇਠ ਕਾਨੂੰਨ ਦਾ ਗਲਤ ਇਸਤੇਮਾਲ ਕਰਕੇ ਦਬਾਉਣ ਦਾ ਰਾਹ ਅਖਤਿਆਰ ਕੀਤਾ ਜਾਂਦਾ ਹੈ। ਇਸ ਦੇ ਪ੍ਰਤੱਖ ਸਬੂਤ ਵਜੋਂ ਵਿਗਿਆਨਕ ਨਜਰੀਏ ਖਿਲਾਫ ਦਰਜ ਹੋਏ 295 ਏ **ਬਾਕੀ ਪੰਨਾ 46 'ਤੇ**

ਵਿਚਾਰ ਚਰਚਾ

# ਬੁੱਧੀਜੀਵ ਅਤੇ ਬੁੱਧੀਮਾਨ



- ਅਵਤਾਰ ਗੋਂਦਾਰਾ

ਕਿਸੇ ਵੀ ਸਮਾਜ ਵਿੱਚ ਸਹੀ ਸੁਆਲ ਕਰਨੇ, ਉਨ੍ਹਾਂ ਦੇ ਜੁਆਬ ਲੱਭਣ, ਸਮੱਸਿਆਵਾਂ ਨੂੰ ਸਮਝਣ-ਸੁਲਝਾਉਣ ਅਤੇ ਉੱਠ ਰਹੀਆਂ ਲਹਿਰਾਂ ਨੂੰ ਸੇਧ ਦੇਣ ਵਿੱਚ ਬੁੱਧੀਮਾਨਾਂ (Intellectuals) ਦਾ ਨੁਮਾਇਆ ਰੋਲ ਰਿਹਾ ਹੈ। ਇੰਨਾਂ ਦੀ ਅਗਵਾਈ ਬਿਨ੍ਹਾਂ, ਸੰਘਰਸ਼ ਹੁੰਦੇ ਰਹਿੰਦੇ ਹਨ, ਬਗਾਵਤਾਂ ਉੱਠਦੀਆਂ ਹਨ, ਪਰ ਕਿਸੇ ਤਣ-ਪੱਤਣ ਨਹੀਂ ਲਗਦੀਆਂ। ਉਨ੍ਹਾਂ ਦਾ ਕੰਮ ਜੀ ਪੀ ਐਸ ਵਰਗਾ, ਸੰਘਰਸ਼ਸ਼ੀਲ ਲੋਕਾਂ ਨੂੰ ਦੱਸਣਾ ਕਿ ਨਿਸ਼ਾਨੇ ਵੱਲ ਜਾਣ ਲਈ, ਕਿਹੜੇ ਕਿਹੜੇ ਰਾਹ ਹਨ, ਕੀ ਕੀ ਮੋੜਘੋੜ ਹਨ। ਕੀ ਕੀ ਦੁਸ਼ਵਾਰੀਆਂ ਹੋਣਗੀਆਂ। ਉਹ ਪੀੜਤ ਅਤੇ ਦਮਿਤ ਲੋਕਾਂ ਦੇ ਗੁੰਗੇ ਦੁੱਖ ਨੂੰ ਬੋਲ ਦਿੰਦੇ ਹਨ, ਉਨ੍ਹਾਂ ਦੇ ਖਿੰਡੇ ਪੁੰਡੇ ਗੁੱਸੇ ਅਤੇ ਰੋਹ ਨੂੰ, ਪ੍ਰੇਰਣਾ ਮਈ ਨਾਹਰਿਆਂ 'ਚ ਪ੍ਰੋਅ ਕੇ, ਧਾਗੇ ਦਾ ਕੰਮ ਕਰਦੇ ਹਨ। ਬੁੱਧੀਮਾਨ ਕੋਲ ਆਪਣੇ ਸਮਿਆਂ ਦੀਆਂ ਸਮੱਸਿਆਵਾਂ ਦੀ ਕੁੰਜੀ ਹੁੰਦੀ ਹੈ। ਇਹ ਅਕਲ ਦੀ ਵਰਤੋਂ ਸਿਰਫ਼ ਜੀਵਨ ਨਿਰਬਾਹ ਲਈ ਨਹੀਂ ਕਰਦੇ, ਸਗੋਂ ਉਹ ਸਮਾਜਿਕ ਸਰੋਕਾਰਾਂ ਨਾਲ ਵੀ ਜੁੜੇ ਹੁੰਦੇ ਹਨ। ਬੁੱਧੀਮਾਨ ਕਿੱਤਾ ਜਾਂ ਵਿਸ਼ਾ-ਮਾਹਿਰ ਹੋਣ ਦੇ ਨਾਲ ਨਾਲ ਹੋਰਨਾਂ ਅਨੁਸ਼ਾਸਨਾਂ ਨਾਲ ਵੀ ਜਾਣੂੰ ਹੁੰਦੈ। ਉਸ ਨੂੰ ਮੋਟਾ ਮੋਟਾ ਪਤੈ, ਕਿ ਕਿੱਥੇ ਕੀ ਹੋ ਰਿਹਾ ਹੈ। ਉਨਾਂ ਦੀ ਦਾਰਸ਼ਨਿਕ ਮਹੱਤਤਾ ਕੀ ਹੈ। ਬੁੱਧੀਮਾਨ ਦੀਆਂ ਹੋਰ ਸਿਫਤਾਂ ਦੀ ਨਿਸ਼ਾਨਦੇਹੀ, ਅਗਲੇ ਪੈਰ੍ਹਿਆਂ ਵਿੱਚ ਕਰਨ ਦੀ ਕੋਸ਼ਿਸ ਕਰਾਂਗੇ।

**ਬੁੱਧੀਜੀਵ:**

ਆਮ ਤੌਰ 'ਤੇ ਜੱਜਾਂ, ਡਾਕਟਰਾਂ, ਇੰਜਨੀਅਰਾਂ, ਵਕੀਲਾਂ, ਪ੍ਰੋਫੈਸਰਾਂ, ਪੱਤਰਕਾਰਾਂ, ਅਤੇ ਲੇਖਕਾਂ ਨੂੰ ਬੁੱਧੀਮਾਨ (Intellectual) ਸਮਝ ਲਿਆ ਜਾਂਦੈ, ਉਨ੍ਹਾਂ ਵਿੱਚੋਂ ਕਈਆਂ ਨੂੰ ਆਪ ਵੀ ਲਗਦੈ ਕਿ ਉਹ ਬੁੱਧੀਮਾਨ ਹਨ। ਪਰ ਇਵੇਂ ਹੁੰਦਾ ਨਹੀਂ, ਜੇ ਇਸ ਤਰ੍ਹਾਂ ਹੁੰਦਾ ਤਾਂ ਹੁਣ ਤੱਕ ਸਾਰੀ ਦੁਨੀਆਂ ਦੀ ਕਾਇਆ ਕਲਪ ਹੋ ਜਾਣੀ ਸੀ। ਉਪਰੋਕਤ ਆਧਾਰ ਉੱਤੇ ਪੇਸ਼ਾਵਰ ਮਾਹਿਰਾਂ ਨੂੰ ਬੁੱਧੀਮਾਨਾਂ ਦੀ ਕੋਟੀ ਵਿੱਚ ਨਹੀਂ ਰੱਖਿਆ ਜਾ ਸਕਦਾ। ਦਰਅਸਲ, ਇਹ ਬੁੱਧੀਜੀਵ (Intellect-Worker) ਹਨ। ਅਮਰੀਕੀ ਅਰਥਸ਼ਾਸਤਰੀ ਪਾਲ ਬੈਰਨ ਦੇ ਸ਼ਬਦਾਂ ਵਿੱਚ, "ਉਹ ਜੀਵਨ-ਨਿਰਬਾਹ ਲਈ, ਜਿਸਮ ਦੀ ਥਾਂ ਅਕਲ ਦੀ ਵਰਤੋਂ ਕਰਦੇ ਹਨ। ਉਨ੍ਹਾਂ ਕੋਲ, ਆਪੋ ਆਪਣੇ ਕਿੱਤੇ ਦੀ ਮੁਹਾਰਤ ਤਾਂ ਹੁੰਦੀ ਹੈ, ਆਲੇ ਦੁਆਲੇ ਨਾਲ ਲਾਗਾ-ਦੇਗਾ ਨਹੀਂ ਹੁੰਦਾ। ਇਉਂ ਉਹ ਆਪਣੇ ਦੌਰ ਦੇ ਵਹਿਣ ਨਾਲ ਰੁੜੇ ਜਾਂਦੇ ਹਨ। ਜਾਣੀ ਉਹ ਵਗਦੀ ਗੰਗਾ 'ਚ ਹੱਥ ਧੋਣ ਤੱਕ ਹੀ ਸੀਮਤ ਰਹਿੰਦੇ ਹਨ। ਅਜੇਹੇ ਕਈ ਗਿਆਨੀਆਂ, ਵਿਗਿਆਨੀਆਂ ਦਾ ਨਾਮ ਲਿਆ ਜਾ ਸਕਦੈ, ਜਿੰਨਾਂ ਨੇ ਆਪੋ ਆਪਣੇ ਖੇਤਰ ਵਿੱਚ ਤਾਂ ਨਾਮ ਕਮਾਇਆ, ਪਰ ਆਪਣੇ ਸਿਆਸਤ/ਸੱਭਿਆਚਾਰ ਤੋਂ ਅਭਿੱਜ ਰਹੇ। ਇਸ ਦਾ ਭਾਵ ਉਨਾਂ ਦੀਆਂ ਵਿਗਿਆਨਕ ਪ੍ਰਾਪਤੀਆਂ ਨੂੰ ਛੁਟਿਆਉਣਾ ਨਹੀਂ, ਸਗੋਂ ਉਨਾਂ ਦੇ ਸਮਾਜਿਕ ਰੋਲ ਦੀ ਸੀਮਤਾਈ ਵੱਲ ਸੰਕੇਤ ਕਰਨਾ ਹੈ। ਇੰਨ੍ਹਾਂ ਨੂੰ 'ਸਿਵਲ ਸੁਸਾਇਟੀ' ਵਜੋਂ ਵੀ ਜਾਣਿਆ ਜਾਂਦੈ। ਇਹ ਕਿਸੇ ਵੀ ਸਮਾਜ ਦੀ ਮੱਖ ਧਾਰਾਈ ਸਿਆਸਤ ਨੂੰ ਚਲਦਾ ਰੱਖਣ ਜਾਂ ਡੇਗਣ ਵਿੱਚ ਨੁਮਾਇਆ ਰੋਲ ਨਿਭਾਉਂਦੇ ਹਨ। ਭਾਵ ਕਿਸੇ ਨੂੰ ਹਰਾ ਦੇਣਾ ਜਾਂ ਜਿਤਾ ਦੇਣ। ਇੰਨ੍ਹਾਂ ਕੋਲ ਮੁੜ-ਉਸਾਰੀ ਦਾ ਕੋਈ ਏਜੰਡਾ ਨਹੀਂ ਹੁੰਦਾ। ਪੜਚੋਲੀਆ ਸੋਚ (Critical -Thinking) ਦੀ ਘਾਟ ਕਾਰਣ, ਇਹ ਕੋਈ ਵਿਕਲਪ ਨਹੀਂ ਦਿੰਦੇ, ਨਾ ਸੇਧ ਦੇ ਸਕਦੇ ਹਨ। ਇਹੀ ਘਾਟ ਇਨ੍ਹਾਂ ਨੂੰ ਬੁੱਧੀਮਾਨ (Intellectual) ਬਣਨ ਦੇ ਰਾਹ ਪੈਣ ਨਹੀਂ ਦਿੰਦੀ। ਇਲਾਕਾਈ ਜਾਂ ਫਿਰਕੂ ਆਧਾਰ 'ਤੇ ਵੰਡੀ ਭਾਰਤੀ ਸਿਆਸਤ ਜਾਂ ਮਾਨਸਿਕਤਾ ਦੇ ਸੰਦਰਭ ਵਿੱਚ ਇਹ ਘਾਟ ਰੜਕਵੀਂ ਹੈ। ਆਬਾਦੀ ਦੇ ਹਿਸਾਬ ਨਾਲ ਜਮਹੂਰੀ ਅਤੇ ਮਾਨਵੀ ਹੱਕਾਂ ਲਈ ਕੰਮ ਕਰਦੀਆਂ ਜਥੇਬੰਦੀਆਂ ਵਿੱਚ ਇੰਨ੍ਹਾਂ ਦਾ ਯੋਗਦਾਨ ਨਿਗੂਣਾ ਹੈ।

**ਬੁੱਧੀਜੀਵੀ ਦੀ ਸੀਮਾ:**

ਆਮ ਤੌਰ 'ਤੇ, ਵਿਸ਼ਾ ਜਾਂ ਕਿੱਤਾ ਮਾਹਿਰ ਆਵਦੇ ਅਨੁਸ਼ਾਸਨ ਦੀ ਸੀਮਾ ਨਹੀਂ ਉਲੰਘਦੇ। ਜੇ ਚੰਗੀ ਤਨਖਾਹ-ਭੱਤਾ ਮਿਲਿਆ ਹੋਵੇ, ਉਨਾਂ ਨੂੰ ਸਮਾਜਿਕ ਪ੍ਰਬੰਧ ਦੇ ਜਮਹੂਰੀ ਜਾਂ ਫਾਸ਼ਿਸ਼ਟ ਹੋਣ ਨਾਲ ਬਹੁਤਾ ਫਰਕ ਨਹੀਂ ਪੈਂਦਾ। ਆਪਣੇ ਕੰਮ ਵਿੱਚ ਲੋੜ ਜੋਗੀ ਆਜਾਦੀ ਨਾਲ ਉਹ ਖੁਸ਼ ਰਹਿਣਗੇ।

ਇਕੱਲੇ ਹਿਟਲਰ ਨਹੀਂ, ਭਾਰਤ ਸਮੇਤ ਦੁਨੀਆਂ ਦੇ ਕਈ ਭੈੜੇ ਪ੍ਰਸ਼ਾਸਕਾਂ ਪ੍ਰਤੀ ਇੰਨ੍ਹਾਂ ਦੇ ਹੇਜ ਨੂੰ ਦੇਖਿਆ ਜਾ ਸਕਦੈ। ਸਮਾਜ ਵਿਗਿਆਨੀਆਂ ਦਾ ਕਹਿਣੈ ਕਿ ਇਹ ਸਮਾਜਿਕ ਜਾਂ ਆਰਥਿਕ ਸੁਰੱਖਿਆ ਤੱਕ ਹੀ ਸੋਚਦੇ ਹਨ, ਆਜ਼ਾਦੀ ਉਨ੍ਹਾਂ ਦੀ ਅਣਸਰਦੀ ਲੋੜ ਨਹੀਂ ਹੁੰਦੀ। ਜਮਹੂਰੀ ਜਾਂ ਮਾਨਵੀ ਆਜ਼ਾਦੀਆਂ ਦੀ ਗੱਲ, ਥੋੜ੍ਹੇ ਜਿਹੇ ਹਿੱਸੇ ਨੂੰ ਹੀ ਕਾਟ ਕਰਦੀ ਹੈ। ਇੰਨ੍ਹਾਂ ਦਾ ਛੋਟਾ ਜਿਹਾ ਹਿੱਸਾ, ਆਪਣੇ ਕੰਮਾਂ ਤੋਂ ਉੱਪਰ ਉੱਠ ਕੇ ਸਮਾਜਿਕ ਸਰੋਕਾਰਾਂ ਲਈ ਆਪਣਾ ਤਿੱਲ ਫੁੱਲ ਪਾਉਂਦਾ ਹੈ। ਜਮਹੂਰੀ, ਸਮਾਜਿਕ ਜਾਂ ਮਨੁੱਖੀ ਆਜ਼ਾਦੀ ਲਈ ਕੰਮ ਕਰਦੀਆਂ ਜਥੇਬੰਦੀਆਂ ਵਿੱਚ, ਇੰਨਾਂ ਦੀ ਸੁੰਗੜ ਰਹੀ ਹਾਜਰੀ ਇਸੇ ਗੱਲ ਦੀ ਸੂਹ ਦਿੰਦੀ ਹੈ।

**ਸਮੱਸਿਆ**:

ਸੁਆਲ ਪੈਦਾ ਹੁੰਦਾ, ਬੁੱਧੀਜੀਵੀਆਂ ਦੀ ਬਹੁਸੰਮਤੀ, ਸਮਾਜਿਕ ਸਰੋਕਾਰਾਂ ਤੋਂ ਅਣਭਿੱਜ ਕਿਉਂ ਰਹਿੰਦੀ ਹੈ? ਆਮ ਦੇਖਣ ਨੂੰ ਮਿਲਦਾ ਕਿ ਮੁਹਾਰਤ, ਵਿਅਕਤੀ ਨੂੰ ਕਿੱਤਾ-ਕੇਂਦ੍ਰਿਤ ਹੀ ਨਹੀਂ ਬਣਾਉਂਦੀ, ਉਸ ਨੂੰ ਸਵੈ- ਕੇਂਦ੍ਰਿਤ ਵੀ ਬਣਾਉਂਦੀ ਹੈ। ਵਿਅਕਤੀ ਦਾ ਮਨ ਕਹਿੰਦੈ, 'ਤੂੰ ਆਪਣੀ ਨਬੇੜ, ਤੈਨੂੰ ਕਿਸੇ ਨਾਲ ਕੀ?' ਇਸ ਮਾਨਸਿਕਤਾ ਮੂਹਰੇ ਆਉਂਦੇ ਅੜਿੱਕਿਆਂ ਦੀ ਨਿਸ਼ਾਨਦੇਹੀ ਅਗਲੀਆਂ ਸਤਰਾਂ ਵਿੱਚ ਕਰਨ ਦੀ ਕੋਸ਼ਿਸ਼ ਕੀਤੀ ਹੈ। ਇਹ ਅੜਿੱਕੇ ਜੀਵਨ ਮੌਤ ਦਾ ਸੁਆਲ ਹਨ। ਦੁਨੀਆਂ ਭਰ ਦੇ ਨਾਮੀ ਬੁੱਧੀਮਾਨਾਂ ਨੇ ਇੰਨ੍ਹਾਂ ਅੜਿੱਕਿਆਂ ਦਾ ਸਾਹਮਣਾ ਕੀਤਾ। ਦਰਸ਼ਨ ਦੇ ਇਤਿਹਾਸ ਵੱਲ ਨਜਰ ਮਾਰੀਏ ਤਾਂ ਹੇਠਲੇ ਅੜਿੱਕੇ ਸਾਹਮਣੇ ਆਉਂਦੇ ਹਨ:

o **ਸਥਾਪਤੀ-ਵਿਰੋਧ**- ਹਰ ਬੁੱਧੀਮਾਨ ਬਣੇ ਰਾਹਾਂ 'ਤੇ ਨਹੀਂ ਤੁਰਦਾ। ਉਹ ਲੀਹ ਪਾੜਦਾ ਹੈ, ਜਾਂ ਨਵੀਂ ਲੀਹ ਪਾਉਂਦਾ। ਜਿਸ ਕਰਕੇ, ਉਸ ਦਾ ਸਥਾਪਤੀ ਨਾਲ ਵਿਰੋਧ ਆਉਣਾ ਲਾਜਮੀ ਹੈ। ਪੁਰਾਣਿਆਂ 'ਚੋਂ ਸੁਕਰਾਤ ਅਤੇ ਨਵਿਆਂ ਚੋਂ, ਕਲਬੁਰਗੀ ਦੀ ਉਦਾਹਰਣ ਲਈ ਜਾ ਸਕਦੀ ਹੈ। ਐਸਾ ਟਕਰਾ ਸਾਰਿਆਂ ਨੂੰ ਵਾਰਾ ਨਹੀਂ ਖਾਂਦਾ।

o **ਮੌਲਿਕਤਾ**- ਬੁੱਧੀਮਾਨ ਲਈ ਮੌਲਿਕ ਹੋਣਾ ਜਰੂਰੀ ਹੈ। ਲਾਈਲੱਗਤਾ ਬੁੱਧੀਮਾਨੀ ਨਹੀਂ। ਮੌਲਿਕਤਾ, ਆਪਣੇ ਗੁਰੂ ਜਾਂ ਸਮਕਾਲੀ ਬੌਧਿਕ ਪ੍ਰੰਪਰਾ ਨੂੰ ਨੈਗੇਟ ਕਰਕੇ ਹੀ ਪ੍ਰਵਾਨ ਚੜ੍ਹੀ ਹੈ। ਨਹੀਂ ਤਾਂ ਉਹ ਵਿਆਕਤੀ ਨੂੰ ਵਿਆਖਿਆਕਾਰ, ਸਕਾਲਰ, ਟਿੱਪਣੀਕਾਰ ਜਾਂ ਪ੍ਰਚਾਰਕ ਬਣਾ ਦਿੰਦੀ ਹੈ। ਉਸ ਨੇ ਪ੍ਰੰਪਰਾ 'ਚੋਂ, ਸਮੇਂ ਦੇ ਹਾਣ ਦੇ ਅੰਸ਼ ਗ੍ਰਹਿਣ ਕਰਕੇ, ਉਨ੍ਹਾਂ ਦੀ ਪੁਨਰ-ਸਿਰਜਣਾ ਕਰਨੀ ਹੈ। ਆਵਦੇ ਉਸਤਾਦਾਂ ਦੀ ਚੀਰਫਾੜ ਕਰਨੀ ਹੈ। ਜਿਵੇਂ ਅਫਲਾਤੂਨ ਵੱਲੋਂ ਸੁਕਰਾਤ, ਅਰਸਤੂ ਵੱਲੋਂ ਅਫਲਾਤੂਨ, ਮਾਰਕਸ ਵੱਲੋਂ ਹੀਗਲ ਨੂੰ ਚੁਣੌਤੀ ਦਿੰਦੇ ਦੇਖਿਆ ਜਾ ਸਕਦਾ। ਆਮ ਬੁੱਧੀਜੀਵ, ਗਾਡੀ ਰਾਹਾਂ 'ਤੇ ਤੁਰਨਾ ਪਸੰਦ ਕਰਦਾ ਹੈ। ਸਿੱਟੇ ਵਜੋਂ, ਜਿੰਨਾਂ ਚਿਰ ਕੋਈ ਜਣਾਂ, ਆਪਣੇ ਗੁਰੂ ਜਾਂ ਵੇਲੇ ਦੀ ਬੌਧਿਕ ਪ੍ਰੰਪਰਾ ਦੀ ਛਾਂ ਹੇਠ ਵਿਚਰਦਾ, ਸੋਚਦਾ ਅਤੇ ਜਿਉਂਦਾ, ਉਸ ਵਿਚਲਾ ਬੁੱਧੀਮਾਨ ਸੁੱਤਾ ਰਹਿੰਦਾ ਹੈ।

o **ਪ੍ਰੇਰਣਾ**- ਬਹੁਤ ਪੜ੍ਹੇ ਲਿਖੇ, ਕਵੀ, ਸਾਹਿਤਕਾਰ, ਮੀਡੀਆ ਕਰਮੀ ਆਮ ਹਾਲਤਾਂ ਵਿੱਚ ਹਾਈਬੇਰਨੇਸ਼ਨ ਦੀ ਹਾਲਤ ਵਿੱਚ ਰਹਿੰਦੇ ਹਨ। ਉਨ੍ਹਾਂ ਨੂੰ ਕਰਨ ਲਈ ਕੁੱਝ ਔੜਦਾ ਨਹੀਂ। ਉਨ੍ਹਾਂ ਦਾ ਖ਼ੂਨ ਉਦੋਂ ਹੀ ਖੌਲਦੈ, ਜਦੋਂ ਕੋਈ ਕਤਲ ਹੋਜੇ, ਦੰਗੇ ਹੋਣ, ਜਾਂ ਪਾਣੀ ਸਿਰੋਂ ਲੰਘ ਜਾਵੇ। ਪਰ ਬੁੱਧੀਮਾਨ ਸਵੈ-ਪ੍ਰੇਰਿਤ ਹੁੰਦਾ ਹੈ। ਉਹ ਆਮ ਹਾਲਤਾਂ ਵਿੱਚ ਵੀ ਖਾਸ ਮੁੱਦੇ ਲੱਭ ਸਕਦੈ। ਖਾਸ ਅਤੇ ਔਖੀਆਂ ਹਾਲਤਾਂ ਵਿੱਚ, ਉਹ ਦੂਜਿਆਂ ਲਈ ਪ੍ਰੇਰਣਾ ਬਣਦੈ। ਸਥਾਪਤੀ ਨਾਲ ਟੱਕਰ ਲੈਣੀ, ਕਿਸੇ ਵੀ ਬੁੱਧੀਮਾਨ ਦੀ ਨਿੱਜੀ ਲੋੜ ਨਹੀਂ ਹੁੰਦੀ, ਪਰ ਉਹ ਹੋਰਾਂ ਨੂੰ ਦੁਖੀ ਦੇਖ ਕੇ ਘੇਸਲ ਨਹੀਂ ਮਾਰਦਾ।

o **ਭਵਿੱਖਮੁਖੀ**- ਬੁੱਧੀਮਾਨ ਆਪਣੇ ਦੌਰ ਦੀਆਂ ਵਿਰੋਧਤਾਈਆਂ ਅਤੇ ਮਸਲਿਆਂ ਨੂੰ ਸਮਝਦੈ। ਉਹ ਸਮੇਂ ਦੀ ਨਬਜ਼ ਪਛਾਣਦੈ। ਉਸ ਨੂੰ ਪਤਾ ਹੁੰਦੈ ਕਿ ਕਿਹੜੇ ਫੈਸਲੇ ਕਿਧਰ ਲਿਜਾਣਗੇ। ਇਸ ਦੇ ਉਲਟ, ਰੋਜ ਮਰਰਾ ਦੀਆਂ ਲੋੜਾਂ, ਆਮ ਬੁੱਧੀਜੀਵ ਦੀ ਸੁਰਤ ਮਾਰੀ ਰੱਖਦੀਆਂ ਹਨ।

o **ਵਿਵੇਕਸ਼ੀਲਤਾ**- ਬੁੱਧੀਮਾਨ ਦੀ ਸੋਚਣੀ ਪੜਚੋਲੀਆ (Critical) ਹੁੰਦੀ ਹੈ। ਉਹ ਲਕੀਰ ਦਾ ਫਕੀਰ ਨਹੀਂ ਹੁੰਦਾ। ਪਰ ਆਮ ਵਿਅਕਤੀ ਬਣੀਆਂ ਬਣਾਈਆਂ ਧਾਰਨਾਵਾਂ, ਫਾਰਮੂਲਿਆਂ ਨੂੰ ਪਸੰਦ ਕਰਦਾ ਹੈ। ਦੇਵ ਪੁਰਸ਼ਾਂ ਅਤੇ ਧਾਰਮਿਕ ਅਸਥਾਨਾਂ 'ਤੇ ਲੱਗੀ ਭੀੜ ਇਸੇ ਮਾਨਸਿਕਤਾ ਦਾ ਹੀ ਪ੍ਰਤੀਕ ਹੈ।

o **ਸਥਿਤੀ** : ਇੰਨ੍ਹਾਂ ਅੜਿੱਕਿਆਂ ਕਰਕੇ ਵਰਤਾਰਿਆਂ ਨੂੰ ਸਰਸਰੀ ਲੈਣ ਦੀ ਆਦਤ ਭਾਰਤ ਵਿੱਚ ਦਹਾਕਿਆਂ ਤੋਂ ਭਾਰੂ ਹੈ। ਭਾਵ, ਵਰਤਾਰਿਆਂ ਹੇਠ ਕਾਰਜਸ਼ੀਲ ਰੁਝਾਣਾਂ ਨੂੰ ਨਾ ਦੇਖਣਾ। ਇਸ ਦੀ ਵਧੀਆ ਉਦਾਹਰਣ, ਭਾਰਤੀ ਸਿਆਸਤ ਹੈ। ਕਾਂਗਰਸ, ਕਮਿਊਨਿਸਟ ਅਤੇ ਆਰ ਐਸ

ਐਸ, ਤਿੰਨ ਤਰ੍ਹਾਂ ਦੇ ਸਿਆਸੀ ਰੁਝਾਣ, ਲਗਭਗ ਇੱਕੋ ਦੌਰ ਵਿੱਚ ਸ਼ੁਰੂ ਹੋਏ। ਤਿੰਨੋਂ ਜਥੇਬੰਦੀਆਂ ਦੀ ਆਪੋ ਆਪਣੀ ਕਾਰਜਸ਼ੈਲੀ ਰਹੀ। ਕਾਂਗਰਸ ਅਤੇ ਕਮਿਊਨਿਸਟ ਪਾਰਟੀਆਂ ਅੱਗੜ ਪਿੱਛੜ ਬੇਵੁਕਤੀਆਂ ਹੋ ਗਈਆਂ, ਆਰ ਐਸ ਐਸ/ ਬੀਜੇਪੀ, ਸਮਾਜਿਕ-ਸਿਆਸੀ ਸ਼ਕਤੀ ਵਜੋਂ ਸਟੇਜ ਉੱਪਰ ਛਾਈ ਅਤੇ ਇਸ ਨੇ ਬਹੁਸੰਮਤੀ ਭਾਈਚਾਰੇ ਦੀ ਮਾਨਸਿਕਤਾ ਦੁਆਲੇ ਨਾਗਵਲ ਲਿਆ। ਸੁਆਲ ਉਠਦੈ, ਭਾਰਤੀ ਬੁੱਧੀਮਾਨ ਕਿੱਥੇ ਰਹੇ ਜਾਂ ਪੜਚੋਲੀਆ-ਸੋਚ ਨੇ ਕੀ ਕੀਤਾ? ਇਸ ਫਾਸ਼ਿਸ਼ਟ ਰੁਝਾਣ ਨੂੰ ਲਹਿਰ ਵਿੱਚ ਬਦਲਦੇ ਕਿਉਂ ਦੇਖਿਆ ਅਤੇ ਧਰਮ-ਨਿਰਪੇਖ ਲਹਿਰ ਦੀ ਲਾਮਬੰਦੀ 'ਚ ਕਸਰ ਕਿਉਂ ਰਹੀ? ਕਾਰਣ ਬਥੇਰੇ ਹੋਣਗੇ ਪਰ ਇੱਕ ਰੜਕਵਾਂ ਹੈ। ਪੜਤਾਲੀਆ-ਸੋਚ ਦੀ ਅਣਦੇਖੀ।

**ਪੜਚੋਲੀਆ**-ਸੋਚ:

ਇਕੱਲੀ ਪੜ੍ਹਾਈ ਲਿਖਾਈ ਨਾਲ ਪੜਚੋਲੀਆ-ਸੋਚ (Critcal Thinking) ਨਹੀਂ ਆਉਂਦੀ ਜੋ ਕਿਸੇ ਵੀ ਬੁੱਧੀਮਾਨ ਦਾ ਅਣਸਰਦਾ ਹਥਿਆਰ ਹੈ। ਪੜ੍ਹਾਈ-ਲਿਖਾਈ ਜਮੀਨ ਤਿਆਰ ਕਰਦੀ ਹੈ, ਇਹ ਆਪਣੇ ਆਪ ਕਿਸੇ ਨੂੰ ਪੜਚੋਲੀਆ ਨਹੀਂ ਬਣਾਉਂਦੀ। ਇਹ ਕਾਮਨ ਸੈਂਸ ਦਾ ਵਿਸਥਾਰ ਨਹੀਂ। ਇਹ ਸਿੱਖਣੀ ਪੈਂਦੀ ਹੈ। ਇਸੇ ਲੋੜ 'ਚੋਂ ਯੂਰਪੀਨ ਬੁੱਧੀਮਾਨਾਂ ਨੇ ਜਾਗ੍ਰਿਤੀ (Enlightenment) ਅਤੇ ਵਿਵੇਕਸ਼ੀਲਤਾ (Rationalism) ਵਰਗੀਆਂ ਲਹਿਰਾਂ ਦੀ ਅਗਵਾਈ ਕੀਤੀ। **ਆਜ਼ਾਦ-ਖਿਆਲੀ ਅਤੇ ਦਲੀਲ** ਨੂੰ ਸਮਾਜ ਦੀ ਸਟੇਜ ਉੱਪਰ ਲਿਆਂਦਾ। ਉਨ੍ਹਾਂ ਸਮਿਆਂ 'ਚ ਜਦੋਂ ਪੜਚੋਲੀਆ-ਸੋਚ ਦਾ ਭਾਵ ਮੌਤ ਸੀ, ਕਾਂਤ ਅਤੇ ਡਿਸਕਾਰਤੇ ਵਰਗਿਆਂ ਨੇ **'ਹਰ ਗੱਲ 'ਤੇ ਸ਼ੰਕਾ ਕਰੋ'** ਅਤੇ **'ਸੋਚਣ ਦੀ ਦਲੇਰੀ ਕਰੋ'** ਵਰਗੇ ਨਾਹਰਿਆਂ ਨੂੰ ਬੁਲੰਦ ਕੀਤਾ। **'ਆਜਾਦੀ, ਨਿਆਂ ਅਤੇ ਬਰਾਬਰੀ'**, ਦੇ ਆਦਰਸ਼ਾਂ ਦੀ ਕੁੰਜੀ ਦਿੱਤੀ ਜਿੰਨ੍ਹਾਂ ਨੇ ਦੁਨੀਆਂ ਦੀਆਂ ਜਮਹੂਰੀ ਲਹਿਰਾਂ ਨੂੰ ਦਿਸ਼ਾ ਦਿੱਤੀ। ਸਾਡੇ ਕੋਲ ਅਜੇਹੇ ਬੁੱਧੀਮਾਨ ਨਹੀਂ ਹਨ। ਅੱਜ ਕੱਲ੍ਹ ਬਹੁਤਾ ਜ਼ੋਰ ਇੱਕ ਜਾਂ ਦੂਜੀ ਪਾਰਟੀ ਤੋਂ ਖਹਿੜਾ ਛੁਡਾਉਣਾ ਹੈ। ਸਮਾਜ ਦੀ ਮੁੜ-ਉਸਾਰੀ ਦਾ ਕੋਈ ਵਿਕਲਪ ਚਰਚਾ ਵਿੱਚ ਨਹੀਂ। ਅਜਿਹੀ ਸਥਿਤੀ ਵਿੱਚ ਬੁੱਧੀਜੀਵੀਆਂ ਦੇ ਸੰਵੇਦਨਸ਼ੀਲ ਹਿੱਸੇ ਨੂੰ ਹਲੂਣ ਕੇ ਨਾਲ ਲੈਣ ਲਈ **ਜੰਗੀ ਕੋਸ਼ਿਸ਼ਾਂ ਦੀ ਲੋੜ ਹੈ** ਤਾਂ ਜੋ ਅੱਧਪੜ੍ਹ ਆਗੂਆਂ/ਪ੍ਰਚਾਰਕਾਂ ਦੀ ਥਾਂ, ਬੁੱਧੀਮਾਨੀ/ ਪੜਚੋਲੀਆ-ਸੋਚ ਦੀ ਅਗਵਾਈ ਦਾ ਬੋਲ ਬਾਲਾ ਹੋ ਸਕੇ।

**ਅੰਤਿਕਾ**: ਇਹ ਸੌਖਿਆਂ ਨਹੀਂ ਹੋਣਾ। ਇਸ ਲਈ ਹਮਲਾਵਰ ਹੋਣਾ ਪਊ, ਵਿਚਾਰਾਂ ਨਾਲ। ਹਰ ਕਿਸਮ ਦੀ ਰੂੜੀਵਾਦੀ ਰਵਾਇਤ, ਇਜ਼ਹਾਰ ਨਾਲ ਦਸਤਪੰਜਾ। ਬੁੱਧੀਮਾਨ ਜਮਾਂਦਰੂ ਹੁੰਦੇ ਆ ਜਾਂ ਸਿਖਿਅਤ, ਇਸ ਬਾਰੇ ਬਹਿਸ ਹੋ ਸਕਦੀ ਹੈ। ਪਰ ਇੱਕ ਗੱਲ ਤਹਿ ਹੈ ਕਿ ਜੇ ਪੜਚੋਲੀਆ-ਸੋਚ ਹੱਥਲੇ ਕੰਮ ਤੱਕ ਮਹਿਦੂਦ ਰਹੂ, ਤਾਂ ਬੁੱਧੀਜੀਵ ਜਿਉਂਦੀ ਮਸ਼ੀਨ ਆ, ਜੇ ਸਮਾਜਿਕ ਸਰੋਕਾਰ ਨਹੀਂ, ਤਾਂ ਇੱਕ ਗ੍ਰਹਿਣਿਆ ਹੋਇਆ ਚੰਦ। ਇਸ ਖੱਪੇ ਨੂੰ ਲਗਾਤਾਰ ਉਭਾਰਦੇ ਰਹਿਣਾ ਚਾਹੀਦਾ ਹੈ।

---

**ਪੰਨਾ 26 ਦਾ ਬਾਕੀ** ਕੀਤਾ ਜਾਂਦਾ ਹੈ। ਜ਼ਿਕਰਯੋਗ ਹੈ ਮੌਜੂਦਾ ਦਿਨਾਂ ਵਿਚ ਇਸ ਲਾਇਬ੍ਰੇਰੀ ਦੀ ਕੀਮਤ 30 ਲੱਖ ਰੁਪਏ ਦੇ ਲਗਭਗ ਹੈ। ਇਸ ਤਰ੍ਹਾਂ ਹੁਣ ਤੱਕ ਕ੍ਰਾਂਤੀ ਜੀ ਸਮਾਜਿਕ ਚੇਤਨਾ ਨੂੰ ਵਿਗਿਆਨਕ ਬਣਾਉਣ ਵਿੱਚ ਲਗਭਗ 40 ਲੱਖ ਤੋਂ ਉੱਪਰ ਦਾ ਆਰਥਿਕ ਯੋਗਦਾਨ ਪਾ ਚੁੱਕੇ ਹਨ। ਆਪਣੀ ਉਮਰ ਦੇ ਪਚਾਸੀ ਵੇਂ ਸਾਲ ਵਿੱਚ ਆਪਣੀ ਵਿਚਾਰਧਾਰਾ ਅਤੇ ਆਪਣੇ ਪਦਾਰਥਵਾਦੀ ਫਲਸਫੇ ਅਨੁਸਾਰ ਆਪਣੇ ਸਰੀਰ ਦੀ ਵਸੀਅਤ ਬਣਾ ਕੇ ਪਰਿਵਾਰ ਅਤੇ ਤਰਕਸ਼ੀਲ ਸੁਸਾਇਟੀ ਦੇ ਵੱਡੇ ਜ਼ਿੰਮੇਵਾਰ ਅਹੁਦੇਦਾਰਾਂ ਨੂੰ ਸੌਂਪ ਚੁੱਕੇ ਹਨ। ਜਿਸ ਵਿਚ ਉਹਨਾਂ ਨੇ ਲਿਖਿਆ ਹੈ ਕਿ ਉਹਨਾਂ ਦੇ ਮ੍ਰਿਤਕ ਸਰੀਰ ਨੂੰ ਮੈਡੀਕਲ ਖੋਜ ਕਾਰਜਾਂ ਲਈ ਵਰਤ ਲਿਆ ਜਾਵੇ। ਅਤੇ ਨਾਲ ਹੀ ਉਹਨਾਂ ਨੇ ਆਪਣੇ ਮਰਨ ਉਪਰੰਤ ਕਿਸੇ ਵੀ ਕਿਸਮ ਦਾ ਕੋਈ ਕਰਮਕਾਂਡ ਕਰਨ ਤੋਂ ਵਰਜ ਦਿੱਤਾ ਹੈ। ਮਾਨਸਿਕ ਤੌਰ 'ਤੇ ਰਿਸ਼ਟ-ਪੁਸ਼ਟ ਕ੍ਰਾਂਤੀ ਜੀ ਆਪਣੀ ਜ਼ਿੰਦਗੀ ਜੀਣ ਦੇ ਢੰਗ ਉੱਤੇ ਅੱਜ ਮਾਣ ਅਤੇ ਤਸੱਲੀ ਮਹਿਸੂਸ ਕਰ ਰਹੇ ਹਨ। ਉਹਨਾਂ ਦਾ ਸੁਪਨਾ ਹੈ ਕਿ ਲੋਕ ਅਖੌਤੀ ਗੈਬੀ ਸ਼ਕਤੀਆਂ ਦੇ ਸਹਾਰੇ ਤੋਂ ਮੁਕਤ ਹੋ ਜਾਣ ਅਤੇ ਆਪਣੇ ਲਈ ਆਪ ਹੀ ਇਕ ਵਧੀਆ ਅਤੇ ਲੋਕ ਪੱਖੀ ਸਮਾਜ ਦੀ ਸਿਰਜਣਾ ਕਰਨ।

ਤਰਕਸ਼ੀਲ ਸੁਸਾਇਟੀ ਦੇ ਢਾਂਚੇ ਰਾਹੀਂ, ਕਿਸਾਨ ਅੰਦੋਲਨਾਂ ਰਾਹੀਂ ਅਤੇ ਸਮਾਜਿਕ ਕਾਰਜਾਂ ਰਾਹੀਂ ਲੋਕ ਚੇਤਨਾ ਨੂੰ ਤਿੱਖੀ ਅਤੇ ਹੋਰ ਤਿੱਖੀ ਕਰਨ ਦੇ ਕ੍ਰਾਂਤੀਕਾਰੀ ਕਾਰਜ ਸਦਕਾ ਜਰਨੈਲ ਕ੍ਰਾਂਤੀ ਜੀ (94176 89357) ਨੂੰ ਬਹੁਤ ਅਦਬ-ਸਤਿਕਾਰ ਅਤੇ ਮੋਹ ਮੁਹੱਬਤ ਨਾਲ ਦੇਖਿਆ, ਜਾਣਿਆ ਅਤੇ ਸੁਣਿਆ ਜਾਂਦਾ ਹੈ। ਅਸੀਂ ਸਾਰੇ ਉਹਨਾਂ ਦੀ ਹੋਰ ਲੰਬੀ ਸਿਹਤਮੰਦ ਉਮਰ ਅਤੇ ਸਮਾਜਿਕ ਕਾਰਜਾਂ ਵਿੱਚ ਸਰਗਰਮ ਸ਼ਮੂਲੀਅਤ ਦੀ ਕਾਮਨਾ ਕਰਦੇ ਹਾਂ। **94632 89212**

14 ਮਈ 2024 (ਦੀ ਮੁਲਾਕਾਤ ਚੋਂ...)

# ਉੱਘੇ ਸਮਾਜਿਕ, ਤਰਕਸ਼ੀਲ ਆਗੂ -ਈ.ਵੀ.ਰਾਮਾਸਾਮੀ ਪੇਰੀਆਰ

**ਬਲਬੀਰ ਲੌਂਗੋਵਾਲ**

ਪੇਰੀਆਰ ਦਾ ਜਨਮ ਤਾਮਿਲਨਾਡੂ ਦੇ ਇਰੋਡ ਕਸਬੇ ਵਿੱਚ 17 ਸਤੰਬਰ 1879 ਨੂੰ ਹੋਇਆ। ਉਹਨਾਂ ਦੇ ਪਿਤਾ ਇੱਕ ਉੱਘੇ ਵਪਾਰੀ ਸਨ। 1904 ਵਿੱਚ ਪੇਰੀਆਰ ਗੰਗਾ ਨਦੀ ਦੇ ਕੰਢੇ ਸਥਿਤ ਪ੍ਰਸਿੱਧ ਹਿੰਦੂ ਤੀਰਥ ਸਥਾਨ ਕਾਸ਼ੀ (ਵਾਰਾਣਸੀ) ਗਏ ਜਿੱਥੇ ਉਹਨਾਂ ਨੂੰ ਧਰਮਸ਼ਾਲਾਵਾਂ ਆਦਿ ਵਿੱਚ ਮੁਫ਼ਤ ਭੋਜਨ ਨਹੀਂ ਮਿਲਿਆ। ਉਹਨਾਂ ਨੂੰ ਪਤਾ ਲੱਗਿਆ ਕਿ ਇਹ ਸਹੂਲਤ ਸਿਰਫ਼ ਬ੍ਰਾਹਮਣਾਂ ਲਈ ਹੈ, ਬਾਕੀ ਜਾਤਾਂ ਲਈ ਨਹੀਂ। ਕੁੱਝ ਦਿਨਾਂ ਬਾਅਦ ਭੁੱਖ ਤੋਂ ਮਜਬੂਰ ਹੋ ਕੇ ਖੂਬਸੂਰਤ ਨੌਜਵਾਨ ਪੇਰੀਆਰ ਨੇ ਬ੍ਰਾਹਮਣ ਦਾ ਰੂਪ ਧਾਰ ਲਿਆ। ਜਨੇਊ ਪਹਿਨਿਆ ਅਤੇ ਧਰਮਸ਼ਾਲਾ ਵਿੱਚ ਭੋਜਨ ਕਰਨ ਜਾ ਪਹੁੰਚੇ, ਪਰ ਉਹਨਾਂ ਦੀਆਂ ਮੁੱਛਾਂ ਨੇ ਉਸ ਨੂੰ ਧੋਖਾ ਦੇ ਦਿੱਤਾ। ਦੁਆਰਪਾਲ (ਮੰਦਿਰ ਦੇ ਦਰਵਾਜੇ 'ਤੇ ਖੜ੍ਹੇ ਸੰਤਰੀ) ਨੇ ਉਸ ਨੂੰ ਅੰਦਰ ਵੜਨ ਤੋਂ ਰੋਕ ਦਿੱਤਾ ਅਤੇ ਬਹੁਤ ਬੇਰੁਖੀ ਨਾਲ ਉਹਨਾਂ ਨੂੰ ਸੜਕ 'ਤੇ ਧੱਕਾ ਮਾਰ ਕੇ ਸੁੱਟ ਦਿੱਤਾ। ਕਈ ਦਿਨਾਂ ਦੀ ਭੁੱਖ ਨਾਲ ਤੜਪ ਰਹੇ ਰਾਮਾਸਾਮੀ ਨੇ ਮਜਬੂਰ ਹੋ ਕੇ ਗਲੀ ਵਿੱਚ ਸੁੱਟੀਆਂ ਪਈਆਂ ਜੂਠੀਆਂ ਪੱਤਲਾਂ 'ਤੇ ਲੱਗੇ ਮਾੜੇ-ਮੋਟੇ ਖਾਣੇ ਨੂੰ ਚੱਟ ਚੱਟ ਕੇ ਭੁੱਖ ਤੋਂ ਥੋੜ੍ਹੀ ਰਾਹਤ ਪ੍ਰਾਪਤ ਕੀਤੀ। ਇਸ ਸਮੇਂ ਤਮਾਮ ਕੁੱਤੇ ਵੀ ਉਹਨਾਂ ਨਾਲ ਪੱਤਲਾਂ 'ਤੇ ਲੱਗਿਆ ਖਾਣਾ ਚੱਟ-ਚੱਟ ਕੇ ਖਾਹ ਰਹੇ ਸੀ।



ਕਾਸ਼ੀ ਵਿੱਚ ਉਹਨਾਂ ਦੀ ਹੋਈ ਇਸ ਬੇਇੱਜਤੀ ਨੇ ਉਹਨਾਂ ਦੇ ਮਨ 'ਤੇ ਡੂੰਘੇ ਜਖ਼ਮ ਕੀਤੇ। ਇਸ ਕਾਰਣ ਉਹਨਾਂ ਅੰਦਰ ਦੇਵੀ ਦੇਵਤਿਆਂ ਪ੍ਰਤੀ ਨਫ਼ਰਤ ਪੈਦਾ ਹੋ ਗਈ। ਉਹ ਸੋਚਣ ਲੱਗੇ, "ਜੇ ਇਹ ਮੰਦਿਰ ਰੱਬ ਦਾ ਘਰ ਹੈ, ਦੇਵੀ ਦੇਵਤੇ ਇਸ ਵਿੱਚ ਬਿਰਾਜਮਾਨ ਹਨ, ਤਾਂ ਉਹਨਾਂ ਸਾਹਮਣੇ ਇੱਕ ਵਿਅਕਤੀ ਨਾਲ ਗੈਰ-ਮਨੁੱਖੀ ਵਿਹਾਰ ਹੋ ਰਿਹਾ, ਉਸ ਨੂੰ ਧੱਕੇ ਦਿੱਤੇ ਜਾ ਰਹੇ ਹਨ, ਕੁੱਤਿਆਂ ਵਾਂਗ ਉਹ ਪੱਤਲਾਂ ਚੱਟਣ ਲਈ ਮਜਬੂਰ ਹੈ ਤਾਂ ਇਸ ਤਰ੍ਹਾਂ ਦਾ ਅਖੌਤੀ ਰੱਬ, ਦੇਵੀ-ਦੇਵਤੇ ਕਿਸ ਕੰਮ ਦੇ ਹਨ?" ਕਾਸ਼ੀ ਨੂੰ ਉਸ ਸਮੇਂ ਪਵਿੱਤਰ ਸ਼ਹਿਰ ਮੰਨਿਆ ਜਾਂਦਾ ਸੀ ਅਤੇ ਅੱਜ ਵੀ ਮੰਨਿਆ ਜਾਂਦਾ ਹੈ, ਉੱਥੇ ਅਨੈਤਿਕ ਗਤੀਵਿਧੀਆਂ, ਧਰਮ ਦੇ ਨਾਮ 'ਤੇ ਲੁੱਟ-ਖਸੁੱਟ ਸਭ ਤੋਂ ਵੱਧ ਸੀ, ਪੇਰੀਆਰ ਦਾ ਇਸ ਸ਼ਹਿਰ ਅਤੇ ਧਰਮ ਤੋਂ ਪੂਰੀ ਤਰ੍ਹਾਂ ਮੋਹ ਭੰਗ ਹੋ ਗਿਆ।

ਉਹ ਲਿਖਦੇ ਹਨ —

"ਮੇਰਾ ਪਰਿਵਾਰ ਇੱਕ ਰੂੜੀਵਾਦੀ ਪਰਿਵਾਰ ਹੈ। ਇਸ ਨੇ ਮੰਦਿਰ, ਸ਼ਰਾਵਾਂ ਬਨਾਉਣ ਅਤੇ ਭੁੱਖਿਆਂ ਨੂੰ ਭੋਜਨ ਕਰਵਾਉਣ ਦੇ ਬਹੁਤ ਸਾਰੇ ਕੰਮ ਕੀਤੇ। ਪਰਿਵਾਰ ਦੇ ਮੈਂਬਰਾਂ ਨੇ ਇਹਨਾਂ ਪਰਉਪਕਾਰੀ ਕੰਮਾਂ ਲਈ ਖੁੱਲ ਕੇ ਦਾਨ ਕੀਤਾ। ਇੱਕ ਅਜਿਹੇ ਪਰਿਵਾਰ ਵਿੱਚ ਪੈਦਾ ਹੋਣ ਦੇ ਬਾਵਜੂਦ, ਮੇਰਾ ਜ਼ੋਰ ਇਸ ਗੱਲ 'ਤੇ ਹੈ ਕਿ ਜਦ ਤੱਕ ਸਾਡਾ ਭਰੋਸਾ ਧਰਮ, ਦੇਵੀ-ਦੇਵਤਿਆਂ, ਸ਼ਾਸਤਰਾਂ ਆਦਿ ਵਿੱਚ ਹੈ, ਅਤੇ ਜਦ ਤੱਕ ਅਸੀਂ ਇਹਨਾਂ ਦੇ ਪਿੱਛੇ ਲੱਗਦੇ ਰਹਾਂਗੇ, ਉਦੋਂ ਤੱਕ ਸਾਡੀ ਲੁੱਟ, ਸ਼ੋਸ਼ਣ, ਜਬਰ ਜਾਰੀ ਰਹੇਗਾ ਅਤੇ ਸਮਾਜ ਨਾ-ਬਰਾਬਰੀ ਦੀਆਂ ਸਥਿਤੀਆਂ ਵਿੱਚੋਂ ਕਦੇ ਉਭਰ ਨਹੀਂ ਸਕੇਗਾ। ਅਜਿਹੀ ਸੜੀ ਹੋਈ ਸਥਿਤੀ ਵਿੱਚੋਂ ਬਾਹਰ ਨਿਕਲਣ ਦੀ ਬਜਾਏ ਜੋ ਸਿਰਫ਼ ਇਸ ਦੇ ਪਾਲਣ ਵਿੱਚ ਲੱਗਿਆ ਰਹੇਗਾ, ਭਾਵੇਂ ਉਹ ਆਰਥਿਕ ਤੌਰ 'ਤੇ ਕਿੰਨੀ ਬਿਹਤਰ ਸਥਿਤੀ ਵਿੱਚ ਆ ਜਾਵੇ; ਪਰ ਉਹ ਖ਼ੁਦ ਨੂੰ ਇਸ ਧੱਕੇ ਤੋਂ ਉਭਾਰ ਨਹੀਂ ਸਕੇਗਾ। ਮੇਰਾ ਕਹਿਣਾ ਸਿਰਫ਼ ਇਹ ਹੈ ਕਿ ਹਰ ਉਹ ਵਿਅਕਤੀ, ਜੋ ਖ਼ੁਦ ਨੂੰ ਸੁਧਾਰਵਾਦੀ ਕਹਿੰਦਾ ਹੈ; ਉਸ ਨੂੰ ਇਹ ਸਮਝਣਾ ਚਾਹੀਦਾ, ਇਸੇ ਕਰਕੇ ਮੈਂ ਸਮਾਜ ਦੇ ਅਜਿਹੇ ਪਹਿਲੂਆਂ 'ਤੇ ਸੱਟ ਮਾਰਦਾ ਹਾਂ।" (**29-30-31 ਦਸੰਬਰ 1944 ਨੂੰ ਕਾਨਪੁਰ ਵਿੱਚ ਦਿੱਤੇ ਭਾਸ਼ਣਾਂ ਵਿੱਚੋਂ**)

ਬਰਤਾਨਵੀਂ ਹਕੂਮਤ ਖਿਲਾਫ਼ ਚੱਲੇ "ਨਾ-ਮਿਲਵਰਤਨ ਅੰਦੋਲਨ" ਵਿੱਚ ਪੇਰੀਆਰ ਨੇ ਖੁੱਲ ਕੇ ਭਾਗ ਲਿਆ ਅਤੇ ਬ੍ਰਿਟਿਸ਼ ਸਰਕਾਰ ਵੱਲੋਂ ਦਿੱਤੇ 29 ਸਰਕਾਰੀ ਸੰਸਥਾਵਾਂ ਦੇ ਜਨਤਕ ਪਦਾਂ ਤੋਂ ਅਸਤੀਫਾ ਦੇ ਦਿੱਤਾ। ਉਹਨਾਂ ਨੇ ਇਰੋਡ ਵਿੱਚ ਪਹਿਲੀ ਵਾਰ ਲੱਗੀ ਧਾਰਾ 144 ਦਾ ਉਲੰਘਣ ਕੀਤਾ ਅਤੇ ਦੁਕਾਨਾਂ ਦੇ ਬਾਹਰ ਧਰਨਾ ਦੇਣ ਕਾਰਣ ਗ੍ਰਿਫਤਾਰ ਕੀਤੇ ਗਏ। ਸ਼ਰਾਬਬੰਦੀ ਦੀ ਨੀਤੀ 'ਤੇ ਪਹਿਲੀ ਵਾਰ ਉਹਨਾਂ ਦੇ ਘਰ ਹੀ ਵਿਚਾਰ ਕੀਤਾ ਗਿਆ ਸੀ। ਇਰੋਡ ਵਿੱਚ ਇਹਨਾਂ ਨੇ ਮੁਜ਼ਾਹਰਾ-ਕਾਰੀਆਂ ਦੀ ਅਗਵਾਈ ਕੀਤੀ ਅਤੇ ਤਾੜੀ

(ਸ਼ਰਾਬ) ਦੀ ਦੁਕਾਨ ਦੇ ਸਾਹਮਣੇ ਧਰਨਾ ਦਿੱਤਾ। ਇਹਨਾਂ ਨੂੰ ਗ੍ਰਿਫਤਾਰ ਕੀਤਾ ਗਿਆ ਅਤੇ ਇੱਕ ਮਹੀਨੇ ਦੀ ਕੈਦ ਦੀ ਸਜ਼ਾ ਸੁਣਾਈ ਗਈ। ਉਹਨਾਂ ਦੀ ਪਤਨੀ ਅਤੇ ਭੈਣ ਵੀ ਇਸ ਅੰਦੋਲਨ ਵਿੱਚ ਸ਼ਾਮਲ ਸਨ, ਉਹਨਾਂ ਨੇ ਔਰਤਾਂ ਦੀ ਅਗਵਾਈ ਕੀਤੀ। ਵਾਅਕਾਮ (ਕੇਰਲਾ), ਇੱਕ ਧਾਰਮਿਕ ਸ਼ਹਿਰ, ਵਿੱਚ ਅਖੌਤੀ ਹੇਠਲੇ ਤਬਕਿਆਂ ਦੇ ਵਿਅਕਤੀਆਂ ਨੂੰ ਮੰਦਿਰ ਤਾਂ ਦੂਰ, ਉਸ ਦੇ ਨੇੜੇ ਤੇੜੇ ਦੀਆਂ ਗਲੀਆਂ ਵਿੱਚ ਚੱਲਣ ਤੱਕ ਦੀ ਆਗਿਆ ਨਹੀਂ ਸੀ। ਪੀੜਤ ਇਸ ਖਿਲਾਫ਼ ਲੜੇ। ਪੇਰੀਆਰ ਨੇ ਉਹਨਾਂ ਦੀ ਅਗਵਾਈ ਕੀਤੀ। ਗ੍ਰਿਫਤਾਰੀਆਂ ਉਪਰੰਤ ਇਸ ਮਾਮਲੇ ਵਿੱਚ ਆਪ ਨੂੰ ਦੋ ਵਾਰ ਛੇ-ਛੇ ਮਹੀਨੇ ਦੀ ਜੇਲ੍ਹ ਦੀ ਸਜ਼ਾ ਹੋਈ। ਸੰਘਰਸ਼ ਪੂਰਾ ਇੱਕ ਸਾਲ ਚੱਲਿਆ। ਇਸ ਤੋਂ ਬਾਅਦ ਇਹਨਾਂ ਗਲੀਆਂ ਵਿੱਚ ਚੱਲਣ ਦੀ ਆਗਿਆ ਮਿਲੀ। ਇਹ ਮਨੁੱਖੀ ਹੱਕਾਂ ਦੀ ਇੱਕ ਸਾਹਸਿਕ ਲੜਾਈ ਸੀ।

ਪੇਰੀਆਰ "ਕੁਦੀ ਆਰਸੂ" ਨਾਮ ਦੇ ਇੱਕ ਤਾਮਿਲ ਹਫ਼ਤਾਵਰੀ ਰਸਾਲੇ ਦਾ ਪ੍ਰਕਾਸ਼ਨ ਕਰਿਆ ਕਰਦੇ ਸੀ ਜਿਸ ਦੇ ਸੰਪਾਦਨ ਦਾ ਭਾਰ ਵੀ ਉਹਨਾਂ 'ਤੇ ਹੀ ਸੀ। 1925 ਵਿੱਚ ਆਪ ਨੇ "ਸਵੈ-ਮਾਣ" ਅੰਦੋਲਨ ਦੀ ਸ਼ੁਰੂਆਤ ਕੀਤੀ। 7 ਨਵੰਬਰ 1928 ਨੂੰ ਪੇਰੀਆਰ ਨੇ "**Revolt**" (ਵਿਦਰੋਹ) ਨਾਮ ਦਾ ਅੰਗਰੇਜ਼ੀ ਰਸਾਲਾ ਕੱਢਿਆ। "ਸਵੈ-ਮਾਣ" ਅੰਦੋਲਨ ਅਧੀਨ ਪੇਰੀਆਰ ਨੇ ਇੱਕ ਨਵੇਂ ਵਿਆਹ ਢੰਗ ਦਾ ਪ੍ਰਚਲਨ ਕੀਤਾ ਜਿਸ ਵਿੱਚ ਧਾਰਮਿਕ ਰੀਤੀ ਰਿਵਾਜਾਂ, ਮੰਤਰਾਂ ਦੇ ਉਚਾਰਣ ਦੀ ਕੋਈ ਥਾਂ ਨਹੀਂ ਸੀ। ਕੋਈ ਫਜ਼ੂਲ ਖਰਚੀ ਨਹੀਂ ਸੀ। ਸਿਰਫ਼ ਪਤੀ-ਪਤਨੀ ਇੱਕ ਦੂਜੇ ਦੇ ਗੱਲ ਵਿੱਚ ਹਾਰ ਪਾ ਕੇ ਇੱਕ ਦੂਜੇ ਦੇ ਜੀਵਨ ਸਾਥੀ ਬਨਣ ਦਾ ਐਲਾਨ ਕਰਦੇ ਸਨ। ਅੰਤਰ ਜਾਤੀ ਵਿਆਹ ਅਤੇ ਵਿਧਵਾ-ਵਿਆਹ ਨੂੰ ਇਸ ਮੁਹਿੰਮ ਤਹਿਤ ਹੱਲਾਸ਼ੇਰੀ ਦਿੱਤੀ। ਨੌਜਵਾਨ ਕੁੜੀਆਂ ਨੂੰ ਮੰਦਿਰਾਂ ਵਿੱਚ ਦੇਵ ਦਾਸੀਆਂ ਬਣਾਏ ਜਾਣ ਖਿਲਾਫ਼ ਆਪ ਨੇ ਆਵਾਜ਼ ਉਠਾਈ।

20 ਜੂਨ 1932 ਨੂੰ ਇੰਗਲੈਂਡ ਵਿੱਚ ਪੇਰੀਆਰ ਨੇ ਕਿਰਤੀ ਲੋਕਾਂ ਦੀ ਇੱਕ ਵਿਸ਼ਾਲ ਇੱਕਤਰਤਾ ਨੂੰ ਸੰਬੋਧਨ ਕੀਤਾ ਜਿਸ ਵਿੱਚ ਹਜ਼ਾਰਾਂ ਲੋਕ ਸ਼ਾਮਲ ਸਨ। ਉਹਨਾਂ ਨੇ ਉੱਥੇ ਤਰਕਸ਼ੀਲਤਾ ਅਤੇ ਸਮਾਜਵਾਦ ਦੇ ਸਿਧਾਂਤਾਂ ਨੂੰ ਸਪੱਸ਼ਟ ਕੀਤਾ। ਆਪ ਨੇ ਸੋਵੀਅਤ ਸੰਘ ਦਾ ਵੀ ਦੌਰਾ ਕੀਤਾ। 1933 ਵਿੱਚ ਬ੍ਰਿਟਿਸ਼ ਸਰਕਾਰ ਨੇ ਤਾਮਿਲ ਹਫ਼ਤਾਵਰੀ "ਕੁਦੀ ਆਰਸੂ" 'ਤੇ ਪਾਬੰਦੀ ਲਗਾ ਦਿੱਤੀ। ਫਿਰ ਪੇਰੀਆਰ ਨੇ ਇੱਕ ਹੋਰ ਰਸਾਲੇ "ਪੁਰਾਤਕੀ" (ਕ੍ਰਾਂਤੀ) ਦਾ ਪ੍ਰਕਾਸ਼ਨ/ਸੰਪਾਦਨ ਸ਼ੁਰੂ ਕਰ ਦਿੱਤਾ। 11 ਮਈ 1946 ਨੂੰ ਗੈਰ-ਮਨੁੱਖੀ ਧਾਰਮਿਕ /ਰਾਜਸੀ ਕਦਰਾਂ-ਕੀਮਤਾਂ ਖਿਲਾਫ਼ ਆਪ ਨੇ ਮਦੁਰੈ ਵਿੱਚ ਵੈਗਈ ਨਦੀ ਦੇ ਕੰਢੇ ਪ੍ਰਸਿੱਧ "ਕਾਲੀ ਕਮੀਜ਼ ਸੰਮੇਲਨ" ਕੀਤਾ, ਜਿਸ ਦੇ ਪੰਡਾਲ ਨੂੰ ਹਿੰਦੂ ਕੱਟੜ ਪੰਥੀਆਂ ਦੇ ਗੁੰਡਿਆਂ ਨੇ ਅੱਗ ਲਗਾ ਦਿੱਤੀ। 22 ਜਨਵਰੀ 1950 ਨੂੰ ਪੇਰੀਆਰ ਨੂੰ ਉਹਨਾਂ ਦੀ ਕਿਤਾਬ "ਪੋਨੋਮੋਝੀਗਲ" (ਸੁਨਹਿਰੀ ਕਹਾਵਤਾਂ) ਦੇ ਪ੍ਰਕਾਸ਼ਨ ਲਈ ਜੇਲ੍ਹ ਦੀ ਸਜ਼ਾ ਸੁਣਾਈ ਗਈ। 1953 ਵਿੱਚ ਮੂਰਤੀ ਪੂਜਾ ਦਾ ਵਿਰੋਧ ਕਰਨ ਅਤੇ ਦੁਨੀਆਂ ਨੂੰ ਇਹ ਵਿਖਾਉਣ ਲਈ ਕਿ ਇਹਨਾਂ ਵਿੱਚ ਕੋਈ ਅਲੌਕਿਕ ਸ਼ਕਤੀ ਨਹੀਂ ਹੁੰਦੀ, ਉਹਨਾਂ ਨੇ ਇੱਕ ਮੁਹਿੰਮ ਸ਼ੁਰੂ ਕੀਤੀ।

ਪੇਰੀਆਰ ਨੇ ਉਸ ਸਿੱਖਿਆ ਸੁਧਾਰ ਪ੍ਰੋਗਰਾਮ ਦਾ ਤਿੱਖਾ ਵਿਰੋਧ ਕੀਤਾ ਜਿਸ ਦੇ ਮੁਤਾਬਿਕ ਸਾਰੇ ਵਿਦਿਆਰਥੀਆਂ ਨੂੰ ਸਕੂਲਾਂ/ਕਾਲਜਾਂ ਵਿੱਚ ਆਪਣੇ ਮਾਤਾ-ਪਿਤਾ ਦੇ ਪੇਸ਼ੇ ਨੂੰ ਹੀ ਸਿੱਖਣਾ ਚਾਹੀਦਾ। ਵਿਰੋਧ 'ਤੇ ਜਨਤਕ ਲਾਮਬੰਦੀ ਏਨੀ ਹੋਈ ਕਿ ਮੁੱਖ ਮੰਤਰੀ ਸੀ. ਰਾਜਗੋਪਾਲਾਚਾਰੀ ਨੂੰ ਆਪਣਾ ਆਹੁਦਾ ਛੱਡਣਾ ਪਿਆ। ਪੇਰੀਆਰ ਨੇ 1968 ਵਿੱਚ ਤਾਮਿਲਨਾਡੂੰ ਸਰਕਾਰ ਤੋਂ ਸਰਕਾਰੀ ਦਫ਼ਤਰਾਂ/ਸੰਸਥਾਵਾਂ ਵਿੱਚੋਂ ਦੇਵੀ-ਦੇਵਤਿਆਂ ਦੀਆਂ ਤਸਵੀਰਾਂ ਹਟਵਾਉਣ ਦਾ ਸਰਕੂਲਰ ਜਾਰੀ ਕਰਵਾਇਆ। 1970 ਵਿੱਚ ਉਹਨਾਂ ਨੇ ਤਾਮਿਲ ਦੋ-ਮਾਸਿਕ ਰਸਾਲੇ "ਉਨਮਈ" (ਸੱਚ) ਦੀ ਸ਼ੁਰੂਆਤ ਕੀਤੀ ਅਤੇ "Rationalist Forum" (ਤਰਕਸ਼ੀਲ ਸੰਗਠਨ) ਨਾਮ ਦਾ ਇੱਕ ਨਵਾਂ ਮੰਚ ਬਣਾਇਆ। ਅੰਗਰੇਜ਼ੀ ਵਿੱਚ ਮਹੀਨਾਵਾਰ ਰਸਾਲੇ " Modern Rationalist" ਦੀ ਸ਼ੁਰੂਆਤ ਕੀਤੀ। 8 ਦਸੰਬਰ, 1973 ਨੂੰ ਪੇਰੀਆਰ ਨੇ ਦੋ ਰੋਜਾ "ਜਾਤੀ ਪ੍ਰਬੰਧ ਦੇ ਖਾਤਮੇ 'ਤੇ ਚਰਚਾ" ਸੰਮੇਲਨ ਥਿਡਲ (ਵੇਪੇਰੀ) ਮਦਰਾਸ ਵਿੱਚ ਆਯੋਜਿਤ ਕੀਤਾ ਜੋ ਇੱਕ ਇਤਿਹਾਸਕ ਇਕੱਠ ਸੀ। 19 ਦਸੰਬਰ 1973 ਨੂੰ ਉਹਨਾਂ ਨੇ ਆਪਣਾ ਆਖਰੀ ਭਾਸ਼ਣ ਦਿੱਤਾ। ਹਰਨੀਆਂ ਦੀ ਬਿਮਾਰੀ ਕਾਰਣ ਨਾ -ਸਹਿਣਯੋਗ ਦਰਦ ਨਾਲ ਜੂਝਦੇ ਪੇਰੀਅਰ ਨੂੰ ਹਸਪਤਾਲ ਦਾਖਲ ਕਰਵਾਇਆ ਗਿਆ। 24 ਦਸੰਬਰ, 1973 ਨੂੰ ਦੁਨੀਆਂ ਦੇ ਮਹਾਨ ਵਿਚਾਰਕਾਂ ਵਿੱਚੋਂ ਇੱਕ ਉੱਘੇ ਸਮਾਜਿਕ ਆਗੂ ਅਤੇ ਦ੍ਰਿੜ ਤਰਕਸ਼ੀਲ ਨੇਤਾ ਨੇ ਆਪਣਾ ਆਖਰੀ ਸਾਹ ਲਿਆ।

**ਪੇਰੀਆਰ ਦਾ ਕਹਿਣਾ ਸੀ —**

ਲੋਕ ਅਮੀਰ ਅਤੇ ਗਰੀਬ ਕਿਉਂ ਹਨ ?

ਉੱਚੀਆਂ ਅਤੇ ਨੀਵੀਆਂ ਜਾਤਾਂ ਕਿਉਂ ਹਨ ?

ਦੁਨੀਆਂ ਗੁਲਾਮਾਂ ਅਤੇ ਬਾਦਸ਼ਾਹਾਂ ਵਿੱਚ ਕਿਉਂ ਵੰਡੀ ਹੋਈ ਹੈ ?

**ਬਾਕੀ ਪੰਨਾ 41 'ਤੇ**

# ਅਖੌਤੀ ਧਰਮ ਗੁਰੂਆਂ ਦੀਆਂ ਕਰਤੂਤਾਂ ਦਾ ਖੁਲਾਸਾ ਕਰਦੀ ਫਿਲਮ-ਮਹਾਰਾਜ

ਇਸ ਸਾਲ 21 ਜੂਨ ਨੂੰ ਨੈੱਟਫਲਿਕਸ (Netflix) ਉੱਤੇ ਰਲੀਜ਼ ਹੋਈ ਫਿਲਮ 'ਮਹਾਰਾਜ' 19ਵੀਂ ਸਦੀ ਵਿੱਚ ਵਾਪਰੀ ਇੱਕ ਸੱਚੀ ਕਹਾਣੀ ਉੱਤੇ ਅਧਾਰਤ ਹੈ। ਇਹ ਫਿਲਮ ਦੇਖ ਕੇ ਪਤਾ ਚੱਲਦਾ ਹੈ ਕਿ ਧਰਮ ਦੇ ਨਾਮ ਉੱਤੇ ਕਿਹੋ ਜਿਹੀਆਂ ਘਟੀਆ ਪ੍ਰਥਾਵਾਂ ਚਲਦੀਆਂ ਰਹੀਆਂ ਹਨ ਅਤੇ ਧਰਮ ਗੁਰੂਆਂ ਦੁਆਰਾ ਕਿਵੇਂ ਆਪਣੀਆਂ ਸ਼ਰਧਾਲੂ ਔਰਤਾਂ ਦਾ ਸਰੀਰਕ ਸ਼ੋਸ਼ਣ ਕੀਤਾ ਜਾਂਦਾ ਸੀ/ਹੈ। ਕਿਸੇ ਨੂੰ ਇਹ ਲੱਗ ਸਕਦਾ ਹੈ ਕਿ ਇਹ ਕਹਾਣੀ ਤਾਂ ਡੇਢ ਸੌ ਸਾਲ ਪੁਰਾਣੀ ਹੈ, ਉਸ ਵਕਤ ਅਨਪੜ੍ਹਤਾ ਅਤੇ ਅਗਿਆਨਤਾ ਸੀ ਜਿਸ ਕਰਕੇ ਅਜਿਹਾ ਵਾਪਰਦਾ ਸੀ। ਪਰ ਜੇ ਉਹ ਪਾਠਕ ਹੁਣ ਵਾਲੇ ਅਖੌਤੀ ਧਰਮ ਗੁਰੂਆਂ ਵੱਲੋਂ ਕੀਤੀਆਂ ਜਾਂਦੀਆਂ ਅਜਿਹੀਆਂ ਕਰਤੂਤਾਂ ਵੱਲ ਨਿਗ੍ਹਾ ਮਾਰੇ ਤਾਂ ਉਸ ਨੂੰ ਸਾਫ ਹੋ ਜਾਵੇਗਾ ਕਿ ਅਜਿਹਾ ਕੁੱਝ ਹੁਣ ਵੀ ਉਸੇ ਤਰ੍ਹਾਂ ਵਾਪਰ ਰਿਹਾ ਹੈ। ਇਹ ਕਰਕੇ ਇਹ ਫਿਲਮ ਅੱਜ ਦੇ ਦੌਰ ਲਈ ਵੀ ਸਾਰਥਿਕ ਹੈ।

ਫਿਲਮ ਦੀ ਕਹਾਣੀ ਅਨੁਸਾਰ ਮੁੰਬਈ ਰਹਿੰਦਾ ਕਰਸਨ ਨਾਂ ਦਾ ਨੌਜਵਾਨ ਪੱਤਰਕਾਰ ਅਤੇ ਸਮਾਜ ਸੁਧਾਰਕ ਹੁੰਦਾ ਹੈ ਜੋ ਆਪਣੀ ਮਾਤਾ ਦੀ ਮੌਤ ਬਾਅਦ ਆਪਣੇ ਮਾਮੇ ਮਾਮੀ ਨਾਲ ਰਹਿੰਦਾ ਹੈ। ਉਸ ਦੀ ਕਿਸ਼ੋਰੀ ਨਾਮ ਦੀ ਲੜਕੀ ਨਾਲ ਮੰਗਣੀ ਹੋਈ ਹੁੰਦੀ ਹੈ। ਕਿਸ਼ੋਰੀ ਅਤੇ ਕਰਸਨ ਦੇ ਪਰਿਵਾਰ ਦੇ ਮੈਂਬਰ ਜਿਸ ਪੁਸ਼ਟੀਮਾਰਗ ਫਿਰਕੇ ਦੇ ਧਰਮ-ਗੁਰੂ ਵਿੱਚ ਆਸਥਾ ਰੱਖਦੇ ਹਨ, ਉਸ ਧਰਮ-ਗੁਰੂ ਨੂੰ ਜੇ.ਜੇ. ਦੇ ਨਾਮ ਨਾਲ ਜਾਣਿਆ ਜਾਂਦਾ ਹੈ, ਜਿਸਦਾ ਪੂਰਾ ਨਾਮ ਜਾਦੂਨਾਥ ਬ੍ਰਜਰਤਨ ਮਹਾਰਾਜ ਸੀ। ਉਸ ਨੂੰ ਮੰਨਣ ਵਾਲੇ ਉਸ ਉੱਤੇ ਅੰਨ੍ਹੀ ਸਰਧਾ ਰੱਖਦੇ ਹਨ। ਜਿਸ ਲੜਕੀ ਜਾਂ ਔਰਤ ਉੱਤੇ ਉਸਦਾ ਦਿਲ ਆ ਜਾਂਦਾ ਹੈ ਉਸ ਨੂੰ ਉਹ ਆਪਣੇ ਕੋਲ 'ਚਰਨ ਸੇਵਾ' ਲਈ ਬੁਲਾ ਲੈਂਦਾ ਸੀ। ਅਸਲ ਵਿੱਚ ਗੁਰੂ ਵੱਲੋਂ ਉਸ ਲੜਕੀ ਨਾਲ ਕਾਮ ਸਬੰਧ ਸਥਾਪਤ ਕਰਨ ਦੀ ਕਿਰਿਆ ਨੂੰ ਹੀ 'ਚਰਨ ਸੇਵਾ' ਦੀ ਰਸਮ ਦਾ ਨਾਮ ਦਿੱਤਾ ਗਿਆ ਸੀ। ਪਰਿਵਾਰ ਵਾਲੇ ਇਸ ਵਿੱਚ ਕੋਈ ਵੀ ਬੁਰਾਈ ਨਹੀਂ ਦੇਖਦੇ ਸਨ ਅਤੇ ਖੁਸ਼ੀ ਖੁਸ਼ੀ ਆਪਣੀ ਲੜਕੀ ਨੂੰ ਉਸ ਕੋਲ ਭੇਜਦੇ ਸਨ ਬਲਕਿ ਉਸ ਦਿਨ ਘਰ ਵਿੱਚ ਖੀਰ ਬਣਾ ਕੇ ਵਰਤਾਈ ਜਾਂਦੀ ਸੀ।

ਹੋਲੀ ਦਾ ਤਿਉਹਾਰ ਮਨਾਉਂਦਿਆਂ ਮਹਾਰਾਜ ਯਾਨੀ ਜੇ.ਜੇ. ਦਾ ਦਿਲ ਕਿਸ਼ੋਰੀ ਉੱਤੇ ਆ ਗਿਆ ਅਤੇ ਉਸ ਨੂੰ 'ਚਰਨ ਸੇਵਾ' ਲਈ ਬੁਲਾਇਆ ਜਾਂਦਾ ਹੈ। ਕਿਸ਼ੋਰੀ ਵੀ ਆਪਣੀ ਅੰਨ੍ਹੀ ਸ਼ਰਧਾ ਵਿੱਚੋਂ ਇਸ ਰਸਮ ਦੇ ਪਿੱਛੇ ਲੁਕੀ ਉਸ ਦੀ ਹਵਸ਼ ਨੂੰ ਦੇਖਣ ਤੋਂ ਅਸਮਰਥ ਹੁੰਦੀ ਹੈ ਅਤੇ ਖੁਸ਼ੀ ਖੁਸ਼ੀ ਉਸ ਕੋਲ ਜਾਂਦੀ ਹੈ। ਹੈਰਾਨੀ ਦੀ ਗੱਲ ਹੈ ਕਿ ਕੁੱਝ ਪੈਸੇ ਚੜ੍ਹਾ ਕੇ, ਚੋਣਵੇਂ ਲੋਕ ਇਹ ਸਾਰੀ 'ਚਰਨ ਸੇਵਾ' ਯਾਨੀ ਲੜਕੀ ਨਾਲ ਮਹਾਰਾਜ ਦੀ ਕਾਮ-ਕ੍ਰੀੜਾ, ਕਿਸੇ ਧਾਰਮਿਕ ਕਾਰਜ ਦੇ ਦਰਸ਼ਨ ਕਰਨ ਵਾਂਗ, ਝਰੋਖਿਆਂ ਵਿੱਚੋਂ ਵੇਖ ਵੀ ਸਕਦੇ ਸਨ।

ਖੈਰ ਕਰਸਨ ਕਿਉਂਕਿ ਸੂਝਵਾਨ ਨੌਜਵਾਨ ਹੁੰਦਾ ਹੈ ਉਸ ਨੂੰ ਇਸ ਰਸਮ ਉੱਤੇ ਗੁੱਸਾ ਆਉਂਦਾ ਹੈ ਅਤੇ ਉਹ ਕਿਸ਼ੋਰੀ ਨਾਲ ਮੰਗਣੀ ਤੋੜ ਦਿੰਦਾ ਹੈ। ਕਰਸਨ ਦੇ ਪਰਿਵਾਰਕ ਮੈਂਬਰ ਉਸਨੂੰ ਸਮਝਾਉਂਦੇ ਹਨ ਕਿ ਇਹ ਤਾਂ ਸਾਡੇ ਫਿਰਕੇ ਦੀ ਧਾਰਮਿਕ ਰਸਮ ਹੈ ਤੂੰ ਇਸ ਤੋਂ ਗੁੱਸੇ ਵਿੱਚ ਕਿਉਂ ਹੈ? ਪਰ ਕਰਸਨ ਆਪਣੇ ਵਿਚਾਰ ਉੱਤੇ ਦ੍ਰਿੜ ਰਹਿੰਦਾ ਹੈ ਅਤੇ ਘਰ ਛੱਡ ਕੇ ਚਲਾ ਜਾਂਦਾ ਹੈ। ਉਸ ਦਾ ਇੱਕ ਸਲਾਹਕਾਰ ਕਰਸਨ ਨੂੰ ਕਹਿੰਦਾ ਹੈ ਕਿ 'ਕਿਸ਼ੋਰੀ ਨੂੰ ਤੂੰ ਮੁਆਫ ਕਰਦੇ ਅਤੇ ਉਸਨੂੰ ਆਪਣੀ ਗਲਤੀ ਦਾ ਅਹਿਸਾਸ ਕਰਨ ਦਾ ਮੌਕਾ ਦੇ।' ਦੂਜੇ ਪਾਸੇ ਕਿਸ਼ੋਰੀ ਨੂੰ ਵੀ ਆਪਣੀ ਗਲਤੀ ਦਾ ਅਹਿਸਾਸ ਹੁੰਦਾ ਹੈ ਪਰ ਉਹ ਇਹ ਕੁੱਝ ਕਰ ਲੈਣ ਅਤੇ ਕਰਸਨ ਨੂੰ ਗੁਆ ਲੈਣ ਦਾ ਇੰਨਾ ਮਾਨਸਿਕ ਬੋਝ ਮੰਨਦੀ ਹੈ ਕਿ ਖੂਹ ਵਿੱਚ ਛਾਲ ਮਾਰ ਕੇ ਆਪਣੀ ਜਾਨ ਲੈ ਲੈਂਦੀ ਹੈ। ਇਸਦੇ ਨਾਲ ਉਹ ਕਰਸਨ ਲਈ ਇੱਕ ਚਿੱਠੀ ਲਿਖ ਜਾਂਦੀ ਹੈ ਕਿ ਕਰਸਨ ਜੇ.ਜੇ. ਮਹਾਰਾਜ ਦਾ ਇਹ ਘਿਨਾਉਣਾ ਚਿਹਰਾ ਦੁਨੀਆਂ ਦੇ ਸਾਹਮਣੇ ਲਿਆਵੇ।

ਇੱਥੋਂ ਕਰਸਨ ਦੀ ਮਹਾਰਾਜ ਨਾਲ ਜੰਗ ਸ਼ੁਰੂ ਹੁੰਦੀ ਹੈ। ਜਦ ਉਸ ਦੀਆਂ ਗੱਲਾਂ ਕੋਈ ਛਾਪਣ ਲਈ ਤਿਆਰ ਨਹੀਂ ਹੁੰਦਾ ਤਾਂ ਉਹ ਆਪਣਾ ਅਖ਼ਬਾਰ ਕੱਢਦਾ ਹੈ, ਉਸਦੇ ਸ਼ਰਧਾਲੂਆਂ ਵਿੱਚ ਪਹੁੰਚਾਉਂਦਾ ਹੈ। ਹੌਲੀ ਹੌਲੀ ਜੇ.ਜੇ. ਦੇ ਸ਼ਿਕਾਰ ਇੱਕਾ ਦੁੱਕਾ ਹੋਰ ਲੋਕ ਵੀ ਅੱਗੇ ਆਉਣ ਲੱਗਦੇ ਹਨ। ਮਹਾਰਾਜ ਉਸ ਉੱਤੇ ਮਾਣਹਾਨੀ ਦਾ ਕੇਸ ਕਰ ਦਿੰਦਾ ਹੈ ਪਰ ਇਸ ਕੇਸ ਦੀ ਬਹਿਸ ਵਿੱਚੋਂ ਜੇ.ਜੇ. ਦੀ ਅਸਲ ਸੱਚਾਈ ਸਾਹਮਣੇ ਆਉਣ ਲੱਗਦੀ ਹੈ। ਆਖਰ ਕਰਸਨ ਬਰੀ ਹੋ ਜਾਂਦਾ ਹੈ ਅਤੇ ਜੇ.ਜੇ. ਦਾ ਘਿਨਾਉਣਾ ਚਿਹਰਾ ਲੋਕਾਂ ਸਾਹਮਣੇ ਸਪਸ਼ਟ ਹੋ ਜਾਂਦਾ ਹੈ। ਉਹ ਲੋਕ ਜੋ ਮਹਾਰਾਜ ਦੇ ਤੁਰਨ ਸਮੇਂ ਉਸਦੇ ਪੈਰਾਂ ਹੇਠ ਹੱਥ ਦਿੰਦੇ ਸਨ, ਉਹ ਉਸ ਤੋਂ ਦੂਰ ਹੋਣ

ਲੱਗਦੇ ਹਨ। ਫਿਲਮ ਇੱਥੇ ਸਮਾਪਤ ਹੋ ਜਾਂਦੀ ਹੈ।

ਇਸ ਫਿਲਮ ਦੀ ਮਹੱਤਤਾ ਇਸ ਗੱਲ ਵਿੱਚ ਹੈ ਕਿ ਇਹ ਫਿਲਮ ਇੱਕ ਸੱਚੀ ਕਹਾਣੀ ਦਾ ਹੀ ਫਿਲਮੀ ਰੂਪ ਹੈ। ਕਰਸਨ ਦਾ ਪੂਰਾ ਨਾਂ ਕਰਸਨ ਦਾਸ ਮੂਲਜੀ ਸੀ ਜੋ ਗੁਜਰਾਤੀ ਵਿੱਚ 'ਸੱਤਿਆ ਪ੍ਰਕਾਸ਼' ਨਾਮ ਦਾ ਹਫ਼ਤਾਵਾਰੀ ਅਖ਼ਬਾਰ ਕੱਢਦਾ ਸੀ। ਮਹਾਰਾਜ ਜਾਦੂਨਾਥ ਵੱਲੋਂ ਕੀਤਾ ਗਿਆ ਕੇਸ ਮੁੰਬਈ ਦੀ ਅਦਾਲਤ ਵਿੱਚ ਲੜ੍ਹਿਆ ਗਿਆ ਜਿਸ ਨੂੰ ਉਸ ਸਮੇਂ ਬੰਬੇ ਸੁਪਰੀਮ ਕੋਰਟ ਕਿਹਾ ਜਾਂਦਾ ਸੀ, ਜਿਸ ਦੇ ਦੋਵੇਂ ਜੱਜ ਅੰਗਰੇਜ਼ ਸਨ। ਵੈਸ਼ਨਵ ਧਾਰਾ ਨਾਲ ਸਬੰਧਿਤ ਇਹ ਪੁਸ਼ਟੀਮਾਰਗ ਫਿਰਕਾ 16ਵੀਂ ਸਦੀ ਵਿੱਚ ਵਲਭਾਚਾਰੀਆ ਦੁਆਰਾ ਸਥਾਪਿਤ ਕੀਤਾ ਗਿਆ ਸੀ। ਵਲਭ ਦੇ ਖਾਨਦਾਨ ਵਿੱਚੋਂ ਮਰਦ ਮੈਂਬਰ ਇਸ ਦੇ ਮੁਖੀ ਬਣਦੇ ਸਨ ਜਿਨਾਂ ਨੂੰ 'ਮਹਾਰਾਜ' ਦਾ ਖਿਤਾਬ ਦਿੱਤਾ ਜਾਂਦਾ ਸੀ। ਪੁਸ਼ਟੀਮਾਰਗ ਫਿਰਕੇ ਦੇ ਕਾਫੀ ਸ਼ਰਧਾਲੂ ਅਮੀਰ ਗੁਜਰਾਤੀ ਵਪਾਰੀ ਸਨ ਜਿਨ੍ਹਾਂ ਦਾ ਸਮਾਜ ਵਿੱਚ ਕਾਫੀ ਪ੍ਰਭਾਵ ਸੀ।

ਕਰਸਨ ਦਾਸ ਇਹਨਾਂ ਮਹਾਰਾਜਾਂ ਵੱਲੋਂ ਕੀਤੇ ਜਾਂਦੇ ਆਰਥਿਕ ਅਤੇ ਕਾਮੁਕ ਸ਼ੋਸ਼ਣ ਖਿਲਾਫ਼ ਕਾਫੀ ਕੁੱਝ ਲਿਖ ਅਤੇ ਬੋਲ ਰਿਹਾ ਸੀ। ਬੁੰਬਈ ਵਿੱਚ ਉਸ ਸਮੇਂ ਅਜਿਹੇ ਚਾਰ ਪੰਜ 'ਮਹਾਰਾਜ' ਸਨ, ਪਰ ਕਰਸਨ ਦਾਸ ਉਹਨਾਂ ਤੋਂ ਸੂਤ ਨਹੀਂ ਆ ਰਿਹਾ ਸੀ ਇਸ ਲਈ ਉਹਨਾਂ ਨੇ ਆਪਣੇ ਫਿਰਕੇ ਵਿੱਚ ਵੱਧ ਦਬਦਬਾ ਰੱਖਣ ਵਾਲੇ ਮਹਾਰਾਜ ਜਾਦੂਨਾਥ ਬ੍ਰਿਜਰਤਨ ਨੂੰ ਅੱਗੇ ਲਾਇਆ ਜੋ ਉਸ ਸਮੇਂ ਸੂਰਤ ਵਿੱਚ ਰਹਿੰਦਾ ਸੀ। ਇਸ ਜਾਦੂਨਾਥ ਮਹਾਰਾਜ ਨੇ 14 ਮਈ 1861 ਨੂੰ ਕਰਸਨ ਦਾਸ ਖਿਲਾਫ਼ ਮਾਣਹਾਨੀ ਦਾ ਕੇਸ ਕੀਤਾ। ਜਾਦੂਨਾਥ ਨੇ ਆਪਣੇ ਫਿਰਕੇ ਦੇ ਸੇਠਾਂ ਰਾਹੀਂ ਸ਼ਰਧਾਲੂਆਂ ਨੂੰ ਪ੍ਰਭਾਵਿਤ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ। ਉਸ ਫਿਰਕੇ ਵਿੱਚ ਤਾਂ ਮਹਾਰਾਜ ਅਤੇ ਉਸ ਦੇ ਚੇਲਿਆਂ ਦਾ ਕਾਫੀ ਪ੍ਰਭਾਵ ਸੀ ਪਰ ਅਦਾਲਤ ਵਿੱਚ ਅੰਗਰੇਜ਼ ਜੱਜਾਂ ਨੇ ਇਸ ਮਾਮਲੇ ਨੂੰ ਧਾਰਮਿਕ ਮਾਮਲਾ ਨਾ ਮੰਨਦੇ ਹੋਏ ਨੈਤਿਕ ਵਿਵਹਾਰ ਦਾ ਕੇਸ ਮੰਨਿਆ ਅਤੇ ਜਾਦੂਨਾਥ ਨੂੰ ਸਧਾਰਨ ਨਾਗਰਿਕ ਮੰਨਦੇ ਹੋਏ ਸਾਰੇ ਮਾਮਲੇ ਦੀ ਬਰੀਕੀ ਨਾਲ ਪੁਣਛਾਣ ਕੀਤੀ। ਇਹ ਕੇਸ ਆਮ ਲੋਕਾਂ ਵਿੱਚ ਬਹੁਤ ਚਰਚਾ ਦਾ ਵਿਸ਼ਾ ਬਣਿਆ। ਜੱਜਾਂ ਨੇ ਕਰਸਨ ਦਾਸ ਵੱਲੋਂ ਮਹਾਰਾਜ ਬਾਰੇ ਲਿਖੇ ਲੇਖਾਂ ਨੂੰ ਦਰੁੱਸਤ ਮੰਨਿਆ ਅਤੇ ਮਾਣਹਾਨੀ ਦਾ ਕੇਸ ਖਾਰਜ ਕਰ ਦਿੱਤਾ।

ਪਰ ਇਸ ਕੇਸ ਦੌਰਾਨ ਬਹਿਸ ਵਿੱਚ ਜੋ ਕੁੱਝ ਲੋਕਾਂ ਨੇ ਸੁਣਿਆ ਅਤੇ ਅਖ਼ਬਾਰਾਂ ਵਿੱਚ ਇਸਦੀ ਰਿਪੋਰਟਿੰਗ ਪੜ੍ਹੀ ਉਸ ਨੇ ਪੁਸ਼ਟੀਮਾਰਗ ਫਿਰਕੇ ਦੇ ਇਹਨਾਂ 'ਮਹਾਰਾਜਾਂ' ਦੀਆਂ ਨੈਤਿਕ ਤੌਰ 'ਤੇ ਘਟੀਆ ਗੱਲਾਂ ਆਮ ਲੋਕਾਂ ਸਾਹਮਣੇ ਲੈ ਆਂਦੀਆਂ ਅਤੇ ਹੌਲੀ ਹੌਲੀ ਇਹਨਾਂ ਮਹਾਰਾਜਾਂ ਦੇ ਦਬਦਬੇ ਅਤੇ ਇਨ੍ਹਾਂ ਪ੍ਰਤੀ ਅੰਨ੍ਹੀ ਸ਼ਰਧਾ ਨੂੰ ਠੱਲ ਪੈ ਗਈ। ਪਰ ਅਫਸੋਸ ਦੀ ਗੱਲ ਹੈ ਕਿ ਐਨਾ ਸਮਾਂ ਬੀਤ ਜਾਣ ਦੇ ਬਾਅਦ ਵੀ ਜਾਦੂਨਾਥ ਮਹਾਰਾਜ ਦੇ ਨਵੇਂ ਰੂਪ ਆਸਾ ਰਾਮ, ਗੁਰਮੀਤ ਰਾਮ ਰਹੀਮ, ਨਿਤਿਆਨੰਦ ਆਦਿ ਵੀ ਉਹੀ ਕੁਝ ਕਰਦੇ ਹਨ ਅਤੇ ਉਹੋ ਜਿਹੇ ਅੰਨ੍ਹੇ ਸ਼ਰਧਾਲੂ ਅੱਜ 21ਵੀਂ ਸਦੀ ਵਿੱਚ ਵੀ ਮੌਜੂਦ ਹਨ।

ਬਾਲੀਵੁੱਡ ਦੇ ਪ੍ਰਸਿੱਧ ਨਿਰਮਾਤਾ ਅਦਿਤਿਆ ਚੋਪੜਾ ਵੱਲੋਂ ਬਣਾਈ ਇਸ ਫਿਲਮ ਵਿੱਚ ਕਰਸਨ ਦਾਸ ਦਾ ਰੋਲ ਜੁਨੈਦ ਖ਼ਾਨ ਨੇ ਕੀਤਾ (ਜੋ ਆਮਿਰ ਖਾਨ ਦਾ ਬੇਟਾ ਹੈ) ਅਤੇ ਜੈਦੀਪ ਅਹਿਲਾਵਤ ਨੇ ਜੇ.ਜੇ. ਮਹਾਰਾਜ ਦਾ ਰੋਲ ਕੀਤਾ ਜੋ ਫਿਲਮ ਆਲੋਚਕਾਂ ਵੱਲੋਂ ਕਾਫੀ ਸਰਾਹਿਆ ਗਿਆ।

ਇਸ ਪੁਸ਼ਟੀਮਾਰਗ ਫਿਰਕੇ ਦੇ ਸ਼ਰਧਾਲੂਆਂ ਨੇ ਇਸ ਫਿਲਮ ਉੱਤੇ ਪਾਬੰਦੀ ਲਈ ਗੁਜਰਾਤ ਹਾਈਕੋਰਟ ਵਿੱਚ ਕੇਸ ਵੀ ਕਰ ਦਿੱਤਾ ਸੀ ਜਿਸ ਕਰਕੇ ਇੱਕ ਵਾਰ ਅਦਾਲਤ ਨੇ ਫਿਲਮ ਰਿਲੀਜ ਕਰਨ ਉੱਤੇ ਸਟੇਅ ਲਗਾ ਦਿੱਤੀ ਸੀ ਪਰ ਫਿਲਮ ਦੇਖਣ ਤੋਂ ਬਾਅਦ ਅਦਾਲਤ ਨੇ ਇਸ ਨੂੰ ਰਿਲੀਜ ਕਰਨ ਦੀ ਆਗਿਆ ਦੇ ਦਿੱਤੀ। ਹੁਣ ਜੋ ਪਾਠਕ ਫਿਲਮਾਂ ਵਿੱਚ ਰੁਚੀ ਰੱਖਦੇ ਹਨ ਉਹ ਨੈਟਫਲਿਕਸ ਉੱਤੇ ਇਹ ਫਿਲਮ ਦੇਖ ਸਕਦੇ ਹਨ।

**—ਰਾਜਪਾਲ ਸਿੰਘ**

---

**ਪੰਨਾ 39 ਦਾ ਬਾਕੀ** ਭਿਖਾਰੀ ਅਤੇ ਅੰਨਦਾਤਾ ਦੀ ਵੰਡ ਕਿਉਂ? ਆਦਿ ਤੁਸੀਂ ਇਨ੍ਹਾਂ ਪ੍ਰਸ਼ਨਾਂ 'ਤੇ ਵਿਚਾਰ ਕਰੋ। ਰੱਬ ਕਿਸ ਦੇ ਲਈ ਹੈ? ਕੀ ਤੁਸੀਂ ਇਹ ਨਹੀਂ ਸੋਚਦੇ ਕਿ ਅਖੌਤੀ ਰੱਬ ਦੀ ਰਚਨਾ ਇਹਨਾਂ ਸਾਰਿਆਂ (ਅਮੀਰਾਂ, ਅਖੌਤੀ ਉੱਚ ਜਾਤਾਂ, ਬਾਦਸ਼ਾਹਾਂ, ਅਖੌਤੀ ਅੰਨਦਾਤਿਆਂ ਆਦਿ) ਦੀ ਸੁਰੱਖਿਆ ਅਤੇ ਸਮਾਜ ਵਿੱਚ ਗੈਰ-ਬਰਾਬਰੀਆਂ ਨੂੰ ਬਣਾਈ ਰੱਖਣ ਲਈ ਹੋਈ ਹੈ? ਜੇਕਰ ਸਾਨੂੰ ਰੱਬ ਦੀ ਲੋੜ ਹੈ ਤਾਂ ਸਿਰਫ਼ ਇਹਨਾਂ ਲੁਟੇਰਿਆਂ ਦੀ ਰੱਖਿਆ ਲਈ ਹੈ।

ਬਹੁਤੇ ਧਰਮਾਂ ਅਨੁਸਾਰ ਸਮਾਜ ਵਿੱਚ ਔਰਤਾਂ ਦਾ ਸਥਾਨ ਨੀਵਾਂ ਹੋਣਾ ਚਾਹੀਦਾ। ਔਰਤਾਂ ਮਨੁੱਖਾਂ ਦੀਆਂ ਦਾਸੀਆਂ ਦੇ ਰੂਪ ਵਿੱਚ ਬਣਾਈਆਂ ਗਈਆਂ ਹਨ। ਜੇ ਅਖੌਤੀ ਪ੍ਰਮਾਤਮਾ ਦਾ ਇਹ 'ਵਿਧਾਨ' ਹੈ, ਤਾਂ ਅਜਿਹੇ ਈਸ਼ਵਰ ਨੂੰ ਸੰਸਾਰ ਵਿੱਚੋਂ ਹਟਾ ਦੇਣਾ ਚਾਹੀਦਾ। **98153-17028**

**(ਸ੍ਰੋਤ -ਕਿਤਾਬ "ਧਰਮ ਅਤੇ ਵਿਸ਼ਵ ਦ੍ਰਿਸ਼ਟੀ" ਪੇਰੀਆਰ ਈ. ਵੀ. ਰਾਮਾਸਾਮੀ)**

# ਹਿੰਦੂਤਵੀ ਭਵ-ਸੰਸਾਰ ਅੰਦਰ ਡੁਬਕੀ

**ਐੱਚ. ਨਿਰਵੈਰ**

ਸਭਿਆਚਾਰ ਤੇ ਸਿਆਸਤ ਦਾ ਨਾਤਾ ਹਮੇਸ਼ਾ ਨੇੜਲਾ ਰਿਹਾ ਹੈ। ਸਿਆਸੀ ਵਿਚਾਰਧਾਰਾਵਾਂ ਨੇ ਹਮੇਸ਼ਾ ਸਭਿਆਚਾਰਕ ਕਿਰਤਾਂ ਦੇ ਮੋਢੇ ਉੱਤੇ ਸਵਾਰੀ ਕਰਕੇ ਆਪਣੇ ਨਿਸ਼ਾਨੇ ਸਾਧੇ ਨੇ। ਅਜੋਕੇ ਹਿੰਦੂਤਵੀ ਚੜ੍ਹਾਈ ਦੇ ਜ਼ਮਾਨੇ ਵਿੱਚ ਵੀ ਇਹ ਗੱਲ ਓਨੀ ਹੀ ਸੱਚ ਹੈ। ਮੁਲਕ ਦੇ ਉੱਤਰੀ ਹਿੱਸਿਆਂ ਵਿੱਚ ਇਸ ਵਿਚਾਰਧਾਰਾ ਨੇ ਜਿਸ ਤੇਜੀ ਨਾਲ ਆਪਣੀ ਪਕੜ ਬਣਾਈ ਹੈ, ਉਹ ਹੈਰਾਨਕੁੰਨ ਹੈ। ਖੱਬੇ-ਪੱਖੀ ਜਾਂ ਖੁੱਲ ਖਿਆਲੀਏ ਚਿੰਤਕ ਅਜੇ ਤੱਕ ਇਸ ਸਭਿਆਚਾਰਕ-ਸਿਆਸੀ ਵਰਤਾਰੇ ਦੀਆਂ ਤੰਦਾਂ ਖੋਲ੍ਹਣ ਵਿੱਚ ਸਫਲ ਨਹੀਂ ਹੋ ਸਕੇ। ਇਹ ਬੌਧਿਕ ਆਲਸ ਹੈ। ਉਹ ਅਜੇ ਵੀ ਆਪਣੀ ਹੀ ਖ਼ਾਮ ਖਿਆਲੀ ਦੀ ਨੀਂਦ ਵਿੱਚ ਡੁੱਬੇ ਹੋਏ ਦਿਸਦੇ ਨੇ।

ਇਸ ਖ਼ਾਮ-ਖਿਆਲੀ ਤੋਂ ਬਾਹਰ ਦਾ ਸੰਸਾਰ ਖ਼ੌਫਨਾਕ ਹੈ। ਇਸ ਦਿਨੋਂ-ਦਿਨ ਭਗਵੇਂ ਹੋ ਰਹੇ ਸੰਸਾਰ ਵਿੱਚ ਜੀਵਨ ਅਤੇ ਜੀਵਨ ਦੇ ਗੌਰਵ ਦੀਆਂ ਉਹ ਸਾਰੀਆਂ ਗਾਰੰਟੀਆਂ ਗੁਬਾਰੇ ਵਾਂਗ ਹਵਾ ਵਿੱਚ ਉੱਡ ਰਹੀਆਂ ਹਨ, ਜੋ ਮੁਲਕ ਦੇ ਅਜ਼ਾਦੀ ਸੰਗਰਾਮ ਦੇ ਫ਼ਲ ਵਜੋਂ ਪ੍ਰਾਪਤ ਸੰਵਿਧਾਨ ਨੇ ਸਾਰੇ ਨਾਗਰਿਕਾਂ ਨੂੰ ਦਿੱਤੀਆਂ ਸਨ। ਇਸ ਭਗਵੇਂ ਸੰਸਾਰ ਵਿੱਚ ਬਹੁਗਿਣਤੀ ਮਜ਼ਹਬ ਹੀ ਮਾਨਵੀ ਗੌਰਵ ਦਾ ਹੱਕਦਾਰ ਬਣਾਇਆ ਜਾ ਰਿਹਾ ਹੈ। ਘੱਟਗਿਣਤੀ ਮਜ਼ਹਬਾਂ ਦੇ ਲੋਕਾਂ ਨੂੰ ਬੇਗਾਨਿਆਂ ਵਜੋਂ ਪ੍ਰੀਭਾਸ਼ਤ ਕੀਤਾ ਜਾ ਰਿਹਾ ਹੈ ਜਾਂ ਉਹਨਾਂ ਦੀ ਪਛਾਣ ਨੂੰ ਬਹੁਗਿਣਤੀ ਦੀ ਪਛਾਣ ਵਿੱਚ ਜਜ਼ਬ ਕਰਨ ਦੀਆਂ ਕੋਸ਼ਿਸ਼ਾਂ ਹੋ ਰਹੀਆਂ ਹਨ। ਮੁਲਕ ਵਿੱਚ ਇਹ ਸਭ ਏਨੀ ਛੇਤੀ ਕਿਵੇਂ ਸੰਭਵ ਹੋ ਗਿਆ? ਕਿਤੇ ਮੁਲਕ ਦੀ ਭਵਿੱਖੀ ਦਿਸ਼ਾ ਉਸ ਪਾਸੇ ਵੱਲ ਇਸ਼ਾਰਾ ਤਾਂ ਨਹੀਂ ਕਰ ਰਹੀ, ਜਿਥੋਂ ਪਹਿਲੀ ਸੰਸਾਰ-ਜੰਗ ਤੋਂ ਬਾਅਦ ਦੇ ਜਰਮਨੀ, ਇਟਲੀ ਜਿਹੇ ਮੁਲਕਾਂ ਅੰਦਰ ਵਾਪਰੇ ਭਿਆਨਕ ਮਨੁੱਖੀ ਸੰਕਟ ਪੈਦਾ ਹੋਏ ਸਨ। ਹੁਣੇ-ਹੁਣੇ ਛਪੀ ਕੁਨਾਲ ਪੁਰੋਹਿਤ ਦੀ ਕਿਤਾਬ H-POP THE SECRETIVE WORLD OF HINDUTVA POP STARS (ਹ-ਪੌਪ ਹਿੰਦੂਤਵੀ ਪੌਪ ਸਿਤਾਰਿਆਂ ਦਾ ਲੁਕਵਾਂ ਸੰਸਾਰ) ਵਿੱਚ ਮੁਲਕ ਅੰਦਰ ਬਣ ਗਏ ਹਿੰਦੂਤਵੀ ਭਵ-ਸੰਸਾਰ ਅੰਦਰ ਝਾਤੀ ਮਾਰੀ ਗਈ ਹੈ। ਹਿੰਦੂਤਵੀ ਭਵ-ਸੰਸਾਰ ਦੇ ਤਿੰਨ 'ਚਮਕਦੇ ਸਿਤਾਰਿਆਂ' ਨਾਲ ਲਗਾਤਾਰ ਵਿਚਰ ਕੇ ਪੁਰੋਹਿਤ ਨੇ ਇਹ ਸਮਝਣ ਦੀ ਕੋਸ਼ਿਸ਼ ਕੀਤੀ ਹੈ ਕਿ ਨਫ਼ਰਤੀ ਸੱਭਿਆਚਾਰਕ 'ਮਸ਼ਾਲ' ਨੂੰ ਲਗਾਤਾਰ ਜਗਾ ਕੇ ਰੱਖਣ ਵਾਲੇ ਸੱਭਿਆਚਾਰਕ 'ਧਰਮ-ਯੋਧਿਆਂ' ਦੀ ਮਨੋ-ਸਥਿਤੀ ਕੀ ਹੈ ਤੇ ਇਹ ਕਿਸ ਤਰ੍ਹਾਂ ਹਿੰਦੂਤਵੀ ਭਵ-ਸੰਸਾਰ ਵਿੱਚੋਂ ਪੈਦਾ ਹੋ ਕੇ ਲਗਾਤਾਰ ਇਸ ਨੂੰ ਫੈਲਾ ਰਹੇ ਹਨ? ਸੱਭਿਆਚਾਰ ਦੇ ਖੇਤਰ ਵਿੱਚ 'ਧਰਮ-ਯੁੱਧ' ਲੜਨ ਵਾਲੇ ਇਹ ਯੋਧੇ ਕਲਾ/ਸਾਹਿਤ ਅਤੇ ਨਵੀਂ ਤਕਨੀਕ ਦੀ ਤਾਕਤ ਤੋਂ ਵਾਕਿਫ਼ ਹਨ। ਉਹਨਾਂ ਨੂੰ ਪਤਾ ਹੈ ਕਿ ਉਹਨਾਂ ਕੋਲ ਕਿੰਨੇ ਤਾਕਤਵਰ ਹਥਿਆਰ ਹਨ ਅਤੇ ਇਹਨਾਂ ਹਥਿਆਰਾਂ ਨਾਲ ਉਹ ਕਿਵੇਂ ਨਫ਼ਰਤੀ ਪ੍ਰੋਜੈਕਟ ਨੂੰ ਇਸ ਦੇ ਅੰਜ਼ਾਮ ਤੱਕ ਪਹੁੰਚਾ ਸਕਦੇ ਹਨ। ਇਹ ਅੰਜ਼ਾਮ ਹੈ-"ਮੁਲਕ ਅੰਦਰ 1947 ਤੋਂ ਵੀ ਭਿਆਨਕ ਮੰਜ਼ਰ ਪੈਦਾ ਕਰਨਾ", ਜਿਵੇਂ ਇੱਕ 'ਧਰਮ-ਯੋਧਾ' ਆਪਣੇ ਬੋਲਾਂ ਵਿੱਚ ਸਪੱਸ਼ਟ ਕਰਦਾ ਹੈ।

ਸਾਡੇ ਲਈ ਸਭ ਤੋਂ ਨੇੜਲੀ ਉਦਾਹਰਣ ਮਿਆਂਮਾਰ ਦੀ ਹੈ, ਜਿੱਥੇ ਦਹਾਕਿਆਂ ਤੋਂ ਰੋਹਿੰਗਿਆ ਮੁਸਲਮਾਨਾਂ ਨੂੰ ਹਿੰਸਾ ਦਾ ਨਿਸ਼ਾਨਾ ਬਣਾ ਕੇ ਭਾਰਤ ਅਤੇ ਬੰਗਲਾਦੇਸ਼ ਜਿਹੇ ਮੁਲਕਾਂ ਅੰਦਰ ਸ਼ਰਨਾਰਥੀ ਬਣਨ ਲਈ ਮਜਬੂਰ ਕੀਤਾ ਜਾ ਰਿਹਾ ਹੈ। ਹੁਣ ਤੱਕ ਲਗਭਗ ਦਸ ਲੱਖ ਰੋਹਿੰਗਿਆਂ ਨੂੰ ਮੁਲਕ ਛੱਡਣ ਲਈ ਮਜਬੂਰ ਕੀਤਾ ਜਾ ਚੁੱਕਾ ਹੈ। ਇਹ ਹਿੰਸਾ ਰਾਜਕੀ ਅਤੇ ਗੈਰ-ਰਾਜਕੀ ਦੋਹਾਂ ਤਰ੍ਹਾਂ ਦੇ ਬੋਧੀ ਹਲਕਿਆਂ ਵੱਲੋਂ ਕੀਤੀ ਜਾ ਰਹੀ ਹੈ। ਇੱਕ ਖੋਜ ਨੇ ਦੱਸਿਆ ਹੈ ਕਿ ਕਿਵੇਂ ਰੋਹਿੰਗਿਆ ਮੁਸਲਮਾਨਾਂ ਪ੍ਰਤੀ ਨਫ਼ਰਤੀ ਬੋਲਾਂ ਨਾਲ ਭਰਿਆ ਸੰਗੀਤ ਇੰਟਰਨੈੱਟ ਰਾਹੀਂ ਪੂਰੇ ਮੁਲਕ ਅੰਦਰ ਫੈਲਾਇਆ ਗਿਆ ਅਤੇ ਉਹਨਾਂ ਦੀਆਂ ਸਮੂਹਿਕ-ਹੱਤਿਆਵਾਂ ਲਈ ਸਾਜ਼ਗਾਰ ਮਨੋਵਿਗਿਆਨਕ ਮਾਹੌਲ ਤਿਆਰ ਕੀਤਾ ਗਿਆ। ਇਹਨਾਂ ਗੀਤਾਂ ਦੇ ਮੁੱਖ ਰੂਪ ਵਿੱਚ ਚਾਰ ਵਿਸ਼ੇ ਸਨ। ਪਹਿਲਾ-ਮੁਸਲਮਾਨ ਮਿਆਂਮਾਰ ਰਾਸ਼ਟਰ ਦਾ ਹਿੱਸਾ ਨਹੀਂ ਹਨ ਕਿਉਂਕਿ ਇਹ ਰਾਸ਼ਟਰ ਬਹੁਗਿਣਤੀ ਬੋਧੀਆਂ ਦਾ ਹੈ। ਦੂਸਰਾ-ਮੁਸਲਮਾਨ ਬੁੱਧ ਧਰਮ ਅਤੇ ਬੋਧੀ ਲੋਕਾਂ ਲਈ ਖ਼ਤਰਾ ਹਨ। ਤੀਸਰਾ-ਮੁਸਲਮਾਨ ਮਿਆਂਮਾਰ ਦੀ ਅਬਾਦੀ ਦੀ ਬਣਤਰ ਬਦਲਣ ਲਈ ਸਾਜਿਸ਼ਾਂ ਘੜ ਰਹੇ ਹਨ। ਚੌਥਾ- ਮੁਸਲਮਾਨਾਂ ਨੂੰ ਆਰਥਿਕ ਤੌਰ 'ਤੇ ਤਬਾਹ ਕਰਨ ਲਈ ਉਹਨਾਂ ਦਾ ਆਰਥਿਕ ਬਾਈਕਾਟ ਕੀਤਾ ਜਾਣਾ ਚਾਹੀਦਾ ਹੈ। ਇਹ ਚਾਰੇ ਵਿਸ਼ੇ ਉਹੀ ਹਨ, ਜਿਹਨਾਂ ਦੇ ਬੋਲ ਭਗਵੀਆਂ ਸੁਰਾਂ ਵਿੱਚ ਸਾਡੇ ਮੁਲਕ ਅੰਦਰ ਵੀ ਗੂੰਜ ਰਹੇ ਹਨ।

ਨਫ਼ਰਤੀ ਸੰਗੀਤ ਦੇ ਕਾਤਲਾਨਾ ਅਸਰ ਨੂੰ ਸਮਝਣ ਲਈ ਰਵਾਂਡਾ ਵਿੱਚ ਹੋਏ ਟੁਟਸੀ ਲੋਕਾਂ ਦੇ ਕਤਲੇਆਮ ਤੋਂ ਉੱਪਰ ਕੋਈ ਉਦਾਹਰਣ ਨਹੀਂ ਹੈ। ਇਹ 1994 ਦੀ ਗੱਲ

ਹੈ। ਪੂਰੇ ਤਿੰਨ ਮਹੀਨੇ ਰਵਾਂਡਾ ਦੇ ਘੱਟਗਿਣਤੀ ਟੁਟਸੀ ਲੋਕਾਂ ਦਾ ਰਵਾਂਡਨ ਪੁਲਸ, ਫੌਜ ਅਤੇ ਕਾਤਲਾਨਾ ਟੋਲਿਆਂ ਵੱਲੋਂ ਕਤਲੇਆਮ ਕੀਤਾ ਗਿਆ। ਤਿੰਨ ਮਹੀਨਿਆਂ ਵਿੱਚ 8 ਲੱਖ ਤੋਂ ਵੱਧ ਲੋਕਾਂ ਨੂੰ ਕਤਲ ਕਰ ਦਿੱਤਾ ਗਿਆ, ਜਿਹਨਾਂ ਵਿੱਚ ਵੱਡੇ ਆਗੂਆਂ ਤੋਂ ਲੈ ਕੇ ਆਮ ਨਾਗਰਿਕ ਤੱਕ ਸ਼ਾਮਲ ਸਨ। ਬਾਅਦ ਵਿੱਚ ਯੂਨਾਈਟਿਡ ਨੇਸ਼ਨਜ ਸੁਰੱਖਿਆ ਪ੍ਰੀਸ਼ਦ ਨੇ ਰਵਾਂਡਾ ਵਿੱਚ ਹੋਏ ਕੌਮਾਂਤਰੀ ਕਾਨੂੰਨਾਂ ਦੀ ਪੜਤਾਲ ਲਈ ਕੌਮਾਂਤਰੀ ਕਰੀਮੀਨਲ ਟ੍ਰਿਬਿਊਨਲ ਬਣਾਇਆ। ਇਸ ਟ੍ਰਿਬਿਊਨਲ ਨੇ 21 ਵਰ੍ਹਿਆਂ ਪਿੱਛੋਂ ਦਿੱਤੀ ਆਪਣੀ ਰਿਪੋਰਟ ਵਿੱਚ 33 ਲੋਕਾਂ ਨੂੰ ਇਸ ਨਸਲਕੁਸ਼ੀ ਲਈ ਜ਼ਿੰਮੇਵਾਰ ਠਹਿਰਾਇਆ। ਕਤਲੇਆਮ ਦੇ ਅਪਰਾਧੀਆਂ ਦੀ ਸੂਚੀ ਵਿੱਚ ਇੱਕ ਹੈਰਾਨ ਕਰ ਦੇਣ ਵਾਲਾ ਨਾਂ ਸੀ- ਸਾਈਮਨ ਬਿਕਿੰਡੀ। ਨਸਲਕੁਸ਼ੀ ਤੋਂ ਪਹਿਲਾਂ ਦੇ ਰਵਾਂਡਾ ਵਿੱਚ ਬਿਕਿੰਡੀ ਏਨਾ ਮਕਬੂਲ ਗਾਇਕ ਤੇ ਗੀਤਕਾਰ ਸੀ ਕਿ ਲੋਕ ਅਕਸਰ ਉਸ ਨੂੰ ਰਵਾਂਡਾ ਦਾ ਮਾਈਕਲ ਜੈਕਸਨ ਆਖਦੇ ਸਨ। ਉਸ ਨੂੰ ਆਪਣੀ ਨਸਲ ਦਾ ਸਭ ਤੋਂ ਵੱਧ ਪ੍ਰਤਿਭਾਸ਼ਾਲੀ ਕਲਾਕਾਰ ਸਮਝਿਆ ਜਾਂਦਾ ਸੀ। ਇਸ ਨਸਲਕੁਸ਼ੀ ਦੌਰਾਨ ਉਸ ਨੇ ਆਪਣੇ ਸੰਗੀਤ ਦੀ ਤਾਕਤ ਨੂੰ ਟੁਟਸੀ ਲੋਕਾਂ ਦੇ ਖਿਲਾਫ਼ ਨਫ਼ਰਤ ਭੜਕਾਉਣ ਲਈ ਵਰਤਿਆ। ਉਸ ਨੇ ਤਿੰਨ ਨਫ਼ਰਤੀ ਗੀਤ ਲਿਖੇ ਅਤੇ ਗਾਏ, ਜਿਹਨਾਂ ਨੂੰ ਰਵਾਂਡਨ ਰੇਡੀਓ ਉੱਤੇ ਵਾਰ-ਵਾਰ ਚਲਾ ਕੇ ਲੋਕਾਂ ਦੀਆਂ ਭਾਵਨਾਵਾਂ ਨੂੰ ਭੜਕਾਇਆ ਜਾਂਦਾ ਸੀ। ਰਵਾਂਡਾ ਵਿੱਚ ਕਦੇ ਟੁਟਸੀ ਬਾਦਸ਼ਾਹ ਦੀ ਹਕੂਮਤ ਸੀ। ਬਿਕਿੰਡੀ ਨੇ ਇਸ ਇਤਿਹਾਸ ਨੂੰ ਉਭਾਰ ਕੇ ਲੋਕਾਂ ਅੰਦਰ ਟੁਟਸੀ ਲੋਕਾਂ ਦੀ ਮੁੜ ਹਕੂਮਤ ਹੋਣ ਦਾ ਖੌਫ਼ ਪੈਦਾ ਕੀਤਾ। ਇਸ ਕਲਾਕਾਰ ਉੱਤੇ ਛੇ ਸੰਗੀਨ ਦੋਸ਼ ਲੱਗੇ, ਜਿਹਨਾਂ ਵਿੱਚ ਨਸਲਕੁਸ਼ੀ ਦਾ ਮਾਨਵਤਾ ਖਿਲਾਫ਼ ਅਪਰਾਧ ਵੀ ਸੀ। ਦੋ ਯੂਨੀਵਰਸਿਟੀ ਪ੍ਰੋਫੈਸਰਾਂ ਨੇ ਇੱਕ ਹੋਰ ਅਜ਼ਾਦਾਨਾ ਪੜਤਾਲੀਆ ਰਿਪੋਰਟ ਵਿੱਚ ਲਿਖਿਆ, "ਬਿਕਿੰਡੀ ਦੇ ਗੀਤ ਆਹਮੋ ਸਾਹਮਣੀ ਜੰਗ ਦੇ ਸੱਚੇ ਹਥਿਆਰ ਹਨ। ਏਨੇ ਵਧੀਆ ਰਚੇ ਗਏ। ਉਹ ਰੇਡੀਓ ਉੱਤੇ ਆ ਰਹੇ ਲੰਬੇ ਅਕਾਊ ਭਾਸ਼ਣਾਂ ਦਾ ਬਦਲ ਬਣ ਜਾਂਦੇ ਸਨ। ਸੰਗੀਤਕ ਚਿੰਨ੍ਹਾਂ ਦੇ ਤੌਰ 'ਤੇ ਉਹ ਉਸ ਜਨੂੰਨ ਨੂੰ ਜਗਾ ਦਿੰਦੇ ਸਨ, ਜਿਸ ਨੂੰ ਇਕੱਲੇ ਸ਼ਬਦਾਂ ਜਾਂ ਕਿਸੇ ਹੋਰ ਸਾਧਨ ਨਾਲ ਨਹੀਂ ਸੀ ਜਗਾਇਆ ਜਾ ਸਕਦਾ।"

ਤਿੰਨ ਦਹਾਕਿਆਂ ਬਾਅਦ ਭਾਰਤ ਅੰਦਰ ਹਿੰਦੂਤਵੀ ਸੱਜਾ ਪੱਖ ਵੀ ਸੰਗੀਤ ਦੀ ਇਸੇ ਨਫ਼ਰਤੀ ਵਿਨਾਸ਼ਕਾਰੀ ਤਾਕਤ ਨੂੰ ਆਪਣੇ ਏਜੰਡੇ ਲਈ ਹਥਿਆਰ ਬਣਾ ਰਿਹਾ ਹੈ।

ਹੋਰ ਬਹੁਤ ਸਾਰੇ ਨਾਵਾਂ ਦੇ ਨਾਲ-ਨਾਲ ਰਾਵੀ ਸਿੰਘ ਹਿੰਦੂਤਵੀ ਭਵ-ਸੰਸਾਰ ਦਾ ਅਜਿਹਾ ਹੀ ਸੰਗੀਤਕ ਹਥਿਆਰ ਹੈ। ਆਪਣੇ ਮੂੰਹ-ਬੋਲੇ ਪਿਤਾ ਤੇ ਗੁਰੂ ਰਾਮਕੇਸ਼ ਦੀ ਅਗਵਾਈ ਵਿੱਚ ਹਿੰਦੂਤਵੀ ਭਾਵਨਾਵਾਂ ਨੂੰ ਆਪਣੇ ਗਾਇਨ ਵਿੱਚ ਢਾਲ ਕੇ ਉਹ ਯੂ-ਟਿਊਬ ਅਤੇ ਗੀਤ-ਸੰਗੀਤ ਦੀਆਂ ਮਹਿਫ਼ਿਲਾਂ ਰਾਹੀਂ ਨਫ਼ਰਤੀ ਹਿੰਦੂਤਵੀ ਅੰਧ-ਰਾਸ਼ਟਰਵਾਦੀ ਵਿਚਾਰਾਂ ਨੂੰ ਸਰੋਤਿਆਂ ਦੇ ਅਵਚੇਤਨ ਵਿੱਚ ਉਤਾਰਨ ਦਾ ਕੰਮ ਕਰਦੀ ਹੈ। ਪੁਲਵਾਮਾ ਵਿੱਚ ਭਾਰਤੀ ਫੌਜੀਆਂ ਉੱਤੇ ਹਮਲੇ ਪਿੱਛੋਂ ਉਹ ਆਪਣੇ ਗੀਤ ਅਤੇ ਯੂ ਟਿਊਬ ਵੀਡੀਓ ਰਾਹੀਂ ਰਾਤੋ-ਰਾਤ ਸੰਗੀਤ ਦੀ ਹਿੰਦੂਤਵੀ ਸਮਰਾਟ ਬਣ ਗਈ। ਸਧਾਰਨ ਬਿਊਟੀਸ਼ੀਅਨ ਬਣਨ ਦੀ ਇੱਛਾ ਰੱਖਣ ਵਾਲੀ ਰਾਵੀ ਦੀ ਅਵਾਜ ਰਾਮਕੇਸ਼ ਨੂੰ ਆਪਣੀਆ 'ਉਮੰਗਾਂ' ਪੂਰੀਆਂ ਕਰਦੀ ਜਾਪੀ। ਪੁਲਵਾਮਾ ਹਮਲੇ ਤੋਂ ਅਗਲੇ ਹੀ ਦਿਨ ਵਾਇਰਲ ਹੋ ਗਏ ਰਾਵੀ ਸਿੰਘ ਦੇ ਗੀਤ ਵਿੱਚ ਇਸ ਹਮਲੇ ਦਾ ਦੋਸ਼ ਕਸ਼ਮੀਰੀਆਂ ਸਿਰ ਮੜ੍ਹ ਕੇ ਇਹ ਅੱਗ ਉਗਲੀ ਗਈ ਸੀ -

ਦੁਸ਼ਮਨ ਘਰ ਮੇਂ ਬੈਠੇ ਹੈਂ ਤੁਮ ਕੋਸਤੇ ਰਹੋ ਪੜੋਸੀ ਕੋ
ਜੋ ਛੁਰੀ ਬਗਲ ਮੇਂ ਰਖਤੇ ਹੈਂ
ਤੁਮ ਮਾਰ ਦੋ ਨਾ ਉਸ ਦੋਸ਼ੀ ਕੋ
ਇਸ ਧੋਖੇ ਕੇ ਹਮਲੇ ਮੇਂ ਜੇ ਅਪਨੋਂ ਕਾ ਕਾਮ ਨਾ ਹੋਤਾ
ਪੁਲਵਾਮਾ ਮੈਂ ਉਨ ਵੀਰੋਂ ਕਾ ਯੇ ਅੰਜ਼ਾਮ ਨਾ ਹੋਤਾ।

ਇਸ ਤਰ੍ਹਾਂ ਰਾਤੋ-ਰਾਤ ਹਿੰਦੂਤਵੀ ਸਟਾਰ ਬਣੀ ਰਾਵੀ ਸਿੰਘ ਲਗਾਤਾਰ ਇਸ ਤਰ੍ਹਾਂ ਦੇ ਗੀਤ ਗਾ ਰਹੀ ਹੈ। ਸਧਾਰਨ ਰਾਸ਼ਟਰ ਪ੍ਰੇਮ ਦੇ ਗੀਤਾਂ ਨੂੰ ਮਿਲਦੇ ਮੱਠੇ ਹੁੰਗਾਰੇ ਦਰਮਿਆਨ ਉਹ ਮੁਲਕ ਵਿੱਚ ਵਾਪਰਦੀਆਂ ਵਿਸ਼ੇਸ਼ ਘਟਨਾਵਾਂ ਨੂੰ ਖਾਲਸ ਭਗਵੇਂ ਤੇ ਭੜਕੀਲੇ ਰੰਗ ਵਿੱਚ ਰੰਗ ਕੇ ਗਾਉਂਦੀ ਹੈ। ਵਾਇਰਲ ਹੁੰਦੇ ਇਹ ਗੀਤ ਉਸ ਨੂੰ ਹਿੰਦੂਤਵੀ ਪਵਿੱਤਰ ਗਾਇਕ ਵਜੋਂ ਮਾਨਤਾ ਦਿਵਾਉਂਦੇ ਹਨ ਤੇ ਦੂਸਰੇ ਪਾਸੇ ਹਿੰਦੂਤਵੀ ਭੀੜ ਵਜੋਂ ਵਿਚਰਦੇ ਬੰਦੇ ਨੂੰ ਭੀੜ ਦਾ ਹਿੱਸਾ ਬਣਾਉਣ ਵਿੱਚ ਭਾਵਨਾਤਮਕ ਮਦਦ ਕਰਦੇ ਹਨ। ਨਤੀਜਾ ਇਹ ਨਿਕਲਦਾ ਹੈ ਕਿ ਕਿਸੇ ਮਜ਼ਹਬੀ ਜਲੂਸ ਵਿੱਚ ਸ਼ਾਮਲ ਸਧਾਰਨ ਲੋਕ ਨਫ਼ਰਤੀ ਗੀਤ-ਸੰਗੀਤ ਦੇ ਨਸ਼ੇ ਨਾਲ ਅੰਨ੍ਹੇ ਹੋ ਕੇ ਭਾਵਨਾਤਮਕ ਰੌਂਅ ਵਿੱਚ ਸਾਹਮਣੇ ਟੱਕਰ ਗਏ ਕਿਸੇ ਵੀ ਮੁਸਲਮਾਨ ਨੂੰ ਕਤਲ ਕਰ ਦੇਣ ਲਈ ਤਿਆਰ ਹੋ ਜਾਂਦੇ ਹਨ। ਪੱਛਮੀ ਝਾਰਖੰਡ ਦੇ ਗੁਮਲਾ ਵਿੱਚ ਰਾਮ ਨੌਮੀ ਵਾਲੇ ਦਿਨ ਵਾਪਰੀ ਅਜਿਹੀ ਘਟਨਾ ਸਿਰਫ਼ ਇੱਕ ਉਦਾਹਰਣ ਹੈ। ਇਸ ਘਟਨਾ ਤੋਂ ਹੀ ਪ੍ਰੇਸ਼ਾਨ ਹੋਏ ਕੁਨਾਲ ਪੁਰੋਹਿਤ ਨੇ ਇਸ ਵਰਤਾਰੇ ਦੀਆਂ ਜੜ੍ਹਾਂ ਫਰੋਲਣ ਦਾ ਫੈਸਲਾ ਕੀਤਾ ਸੀ।

ਰਾਮ ਨੌਮੀ ਦੇ ਜਲੂਸਾਂ ਵਿੱਚ ਅਕਸਰ ਰਾਵੀ ਸਿੰਘ ਦਾ ਇਹ ਗੀਤ ਵਜਾਇਆ ਜਾਂਦਾ ਹੈ:

ਅਗਰ ਛੂਆ ਮੰਦਰ ਤੋਂ ਤੁਝੇ ਦਿਖਾ ਦੇਂਗੇ
ਤੁਝਕੋ ਤੇਰੀ ਔਕਾਤ ਬਤਾ ਦੇਂਗੇ
ਇਧਰ ਉਠੀ ਜੋ ਆਂਖ ਤੁਮਹਾਰੀ
ਚਮਕੇਗੀ ਤਲਵਾਰ ਕਟਾਰੀ
ਖ਼ੂਨ ਸੇ ਇਸ ਧਰਤੀ ਕੋ ਨਹਿਲਾ ਦੇਂਗੇ

ਅੰਗਰੇਜ਼ਾਂ ਦੇ ਆਉਣ ਤੋਂ ਪਹਿਲਾਂ ਕੁਝ ਮਜ਼ਹਬੀ ਤਣਾਵਾਂ ਦੇ ਬਾਵਜੂਦ ਹਿੰਦੂ-ਮੁਸਲਿਮ ਭਾਈਚਾਰੇ ਨੇ ਇੱਕ-ਦੂਜੇ ਦੀ ਮੌਜੂਦਗੀ ਨੂੰ ਸਵੀਕਾਰ ਕਰਦਿਆਂ ਇਕੱਠੇ ਰਹਿਣਾ ਸਿੱਖ ਲਿਆ ਸੀ। ਬਰਤਾਨਵੀ ਹਕੂਮਤ ਵੱਲੋਂ 1857 ਤੋਂ ਬਾਅਦ ਸਥਾਨਕ ਪਛਾਣਾਂ ਨੂੰ ਇੱਕ ਦੂਜੇ ਦੇ ਵਿਰੋਧ ਵਿੱਚ ਹੱਲਾ-ਸ਼ੇਰੀ ਦੇਣ ਦੀ ਨੀਤੀ ਅਪਣਾਈ। ਇਸ ਤੋਂ ਬਾਅਦ ਦਾ ਇਤਿਹਾਸ ਕਦੇ-ਕਦੇ ਹਿੰਦੂ-ਮੁਸਲਿਮ ਫਸਾਦਾਂ ਅਤੇ ਕਦੇ ਆਪਸੀ ਸਾਂਝ ਦਾ ਇਤਿਹਾਸ ਹੈ। ਅਜ਼ਾਦੀ ਤੋਂ ਬਾਅਦ ਦੀਆਂ ਹਕੂਮਤਾਂ ਵੀ, ਅਜ਼ਾਦੀ ਤੋਂ ਪਹਿਲਾਂ ਵਾਲੀ ਬਰਤਾਨਵੀ ਹਕੂਮਤ ਦੀਆਂ ਨੀਤੀਆਂ ਦੀ ਹੈ, ਨਕਲ ਕਰਦੀਆਂ ਰਹੀਆਂ। ਕਦੇ-ਕਦੇ ਹੁਣ ਵੀ ਹੋ ਜਾਣ ਵਾਲੇ ਫਸਾਦਾਂ ਦਰਮਿਆਨ ਉੱਤਰੀ ਭਾਰਤ ਅੰਦਰ ਸਾਂਝੀ ਗੰਗਾ-ਜਮੁਨੀ ਜੀਵਨ ਜਾਚ ਵੀ ਕਾਇਮ ਰਹੀ। 1914 ਵਿੱਚ ਮੋਦੀ ਹਕੂਮਤ ਕਾਇਮ ਹੋਣ ਪਿੱਛੋਂ ਸਾਰੀਆਂ ਸਮੀਕਰਨਾਂ ਬਦਲ ਗਈਆਂ ਹਨ। ਮੁਸਲਿਮ ਭਾਈਚਾਰੇ ਉੱਤੇ ਬੁਲਡੋਜ਼ਰੀ ਹਾਕਮੀ ਜ਼ਬਰ ਦੇ ਨਾਲ-ਨਾਲ ਹਿੰਦੂਤਵੀ ਆਤਮ-ਵਿਸ਼ਵਾਸ ਨੇ ਨਵੀਆਂ ਉਚਾਈਆਂ ਛੋਹ ਲਈਆਂ ਹਨ। ਰਾਵੀ ਸਿੰਘ ਜਿਹੇ ਗਾਇਕਾਂ ਦੇ ਭੜਕਾਊ ਗੀਤ ਇਸ ਆਤਮ-ਵਿਸ਼ਵਾਸ ਨੂੰ ਹਰ ਮੌਕੇ ਕਾਤਲ-ਮਾਨਸਿਕਤਾ ਵਿੱਚ ਢਾਲ ਰਹੇ ਹਨ।

ਲਖਨਊ ਕੋਲ ਛੋਟੇ ਜਿਹੇ ਕਸਬੇ ਗੋਸਾਈਂ ਗੰਜ ਵਿੱਚ ਜੰਮਿਆ ਕਮਲ ਅਗਨੀ ਹਿੰਦੂਤਵੀ ਭਵ-ਸੰਸਾਰ ਦਾ ਦੂਸਰਾ 'ਚਮਕਦਾ ਸਿਤਾਰਾ' ਹੈ। ਉਹ ਹਿੰਦੀ ਕਾਵਿ-ਜਗਤ ਦੇ ਉਹਨਾਂ ਗਿਣੇ-ਚੁਣੇ ਨਾਵਾਂ ਵਿੱਚੋਂ ਇੱਕ ਹੈ, ਜਿਸ ਦੀ ਕਵਿਤਾ ਪੂਰੀ ਤਰ੍ਹਾਂ ਹਿੰਦੂਤਵੀ ਸਰੋਕਾਰਾਂ ਦੇ ਇਰਦ-ਗਿਰਦ ਹੀ ਘੁੰਮਦੀ ਹੈ। ਉਹ ਆਪਣੀ ਕਵਿਤਾ ਰਾਹੀਂ ਇਸ ਵਿਚਾਰਧਾਰਾ ਦੇ ਕੇਂਦਰੀ ਤੱਤਾਂ ਨੂੰ ਉਭਾਰਦਾ ਹੈ, ਹਿੰਦੂਆਂ ਦੇ 'ਦੁਸ਼ਮਣਾਂ' ਦੀ ਸਪੱਸ਼ਟ ਪਛਾਣ ਕਰਦਾ ਹੈ, ਪੜ੍ਹਨ-ਸੁਣਨ ਵਾਲਿਆਂ ਦੇ ਦਿਲ ਵਿੱਚ ਇਹਨਾਂ 'ਦੁਸ਼ਮਣਾਂ' ਪ੍ਰਤੀ ਗੁੱਸਾ ਅਤੇ ਨਫ਼ਰਤ ਦੇ ਭਾਵ ਪੈਦਾ ਕਰਦਾ ਹੈ, ਆਪਣੇ ਤਿੱਖੇ ਤੇਵਰਾਂ ਰਾਹੀਂ ਉਹਨਾਂ ਨੂੰ ਬੰਦਿਆਂ ਦੀ ਥਾਂ ਦੈਂਤਾਂ ਵਜੋਂ ਪੇਸ਼ ਕਰਦਾ ਹੈ, ਇੱਥੋਂ ਤੱਕ ਕਿ ਨਵੇਂ ਦੁਸ਼ਮਣ ਘੜਨ ਤੋਂ ਵੀ ਨਹੀਂ ਹਿਚਕਚਾਉਂਦਾ। ਆਪਣੀ ਕਵਿਤਾ ਵਿੱਚ ਉਹ ਇਤਿਹਾਸ ਦੇ ਗੁੰਝਲਦਾਰ ਵਰਤਾਰਿਆਂ ਨੂੰ ਦੋਸਤ ਦੁਸ਼ਮਣ ਤੇ ਹਿੰਦੂ-ਮੁਸਲਮਾਨ ਜਿਹੇ ਸਿੱਧੜ ਵਿਰੋਧ-ਜੁੱਟਾਂ ਰਾਹੀਂ ਪਾਠਕਾਂ/ਸਰੋਤਿਆਂ ਸਾਹਮਣੇ ਪਰੋਸਦਾ ਹੈ। ਇਸ ਤਰ੍ਹਾਂ ਉਹ ਆਪਣੀ 28 ਵਰ੍ਹਿਆਂ ਦੀ ਉਮਰ ਵਿੱਚ ਹੀ ਕਵਿਤਾ ਨੂੰ ਸਿਆਸੀ ਪ੍ਰਾਪੇਗੰਡੇ ਵਜੋਂ ਵਰਤਣ ਦੇ ਨਵੇਂ ਗੁਰ ਅਜ਼ਮਾ ਰਿਹਾ ਹੈ। ਮੁਸਲਮਾਨ, ਜੇ ਐੱਨ ਯੂ ਦੇ ਵਿਦਿਆਰਥੀ, ਬੀ ਜੇ ਪੀ ਦੇ ਸਿਆਸੀ ਵਿਦਿਆਰਥੀ ਅਤੇ ਦਿੱਲੀ ਦੇ ਬਾਰਡਰ ਉੱਤੇ ਅੰਦੋਲਨ ਕਰ ਰਹੇ ਕਿਸਾਨ ਸਭ ਉਸ ਦੇ ਕਾਵਿ-ਬਾਣਾਂ ਦਾ ਸ਼ਿਕਾਰ ਬਣਦੇ ਹਨ। ਉਸ ਦੀ ਕਵਿਤਾ ਹਿੰਦੂਤਵੀ ਵਿਚਾਰਧਾਰਾ ਨੂੰ ਉਹਨਾਂ ਲੋਕਾਂ ਤੱਕ ਪਹੁੰਚਾਉਂਦੀ ਹੈ, ਜੋ ਅਜੇ ਕਵਿਤਾ ਜਿਹੇ ਪਰੰਪਰਕ ਕਲਾ ਰੂਪਾਂ ਨਾਲ ਜੁੜੇ ਹੋਏ ਹਨ। ਉੱਤਰੀ ਭਾਰਤ ਵਿੱਚ ਖੁੱਲ੍ਹੇ ਕਵੀ ਸੰਮੇਲਨ ਦੀ ਪਰੰਪਰਾ ਕਰੀਬ 1920ਵਿਆਂ ਵਿੱਚ ਸ਼ੁਰੂ ਹੋਈ ਤੇ ਛੇਤੀ ਹੀ ਇਹ ਸੰਮੇਲਨ ਪਤਵੰਤੇ ਗਲਿਆਰਿਆਂ 'ਚ ਨਿਕਲ ਕੇ ਆਮ ਲੋਕਾਈ ਤੱਕ ਪਹੁੰਚ ਗਏ। ਨਵੀਂ ਤਕਨੀਕ ਤੇ ਮਨੋਰੰਜਨ ਦੇ ਨਵੇਂ ਸਾਧਨਾਂ ਨੇ ਇਹਨਾਂ ਉੱਤੇ ਵੀ ਆਪਣਾ ਅਸਰ ਪਾਇਆ ਹੈ, ਪ੍ਰੰਤੂ ਅਜੇ ਵੀ ਵੱਡੇ ਸ਼ਹਿਰੀ ਕੇਂਦਰਾਂ ਤੋਂ ਦੂਰ ਇਹ ਕਵੀ-ਸੰਮੇਲਨ ਲੋਕਾਂ ਵਿੱਚ ਮਕਬੂਲ ਹਨ। ਇੱਕ ਅਧਿਐਨ ਅਨੁਸਾਰ ਹੁਣ 70% ਦਾ ਆਯੋਜਨ ਦਿਹਾਤੀ ਅਤੇ ਅਰਧ-ਦਿਹਾਤੀ ਇਲਾਕਿਆਂ ਵਿਚ ਹੁੰਦਾ ਹੈ। ਇਹਨਾਂ ਵਿੱਚ ਕਵੀ ਰੁਮਾਂਸ ਤੋਂ ਲੈ ਕੇ ਇਨਕਲਾਬ ਤੱਕ ਹਰੇਕ ਵਿਸ਼ੇ ਉੱਤੇ ਕਵਿਤਾ ਪੜ੍ਹਦੇ ਹਨ, ਪ੍ਰੰਤੂ ਪਿਛਲੇ ਵਰ੍ਹਿਆਂ ਤੋਂ ਇਹਨਾਂ ਸੰਮੇਲਨਾਂ ਉੱਤੇ ਵੀ ਭਗਵਾਂ ਰੰਗ ਚੜ੍ਹਨ ਲੱਗਾ ਹੈ। ਕਮਲ ਅਗਨੀ ਦੀ ਜ਼ੋਰਦਾਰ ਮੰਗ ਰਹਿੰਦੀ ਹੈ। ਮਾਹਿਰ ਮਨੋ-ਵਿਗਿਆਨੀ ਵਾਂਗ ਉਹ ਹਰ ਸੰਮੇਲਨ ਦੇ ਸਰੋਤਿਆਂ ਨੂੰ ਆਰੰਭ ਵਿੱਚ ਆਪਣੀਆਂ ਗੱਲਾਂ ਅਤੇ ਰਾਸ਼ਟਰਵਾਦ, ਦੇਸ਼-ਭਗਤੀ ਜਿਹੇ ਵਿਸ਼ਿਆਂ ਨਾਲ ਜਾਂਚਦਾ ਹੈ। ਉਹਨਾਂ ਦੇ ਹੁੰਗਾਰਿਆਂ ਤੋਂ ਅੰਦਾਜ਼ਾ ਲਾਉਂਦਿਆਂ ਉਹ ਕਵਿਤਾਵਾਂ ਨੂੰ ਹੌਲੀ-ਹੌਲੀ ਤੱਤਿਆ ਕਰਦਾ ਹੈ ਤੇ ਅਖੀਰ ਤੱਕ ਪਹੁੰਚਦਿਆਂ ਮਹਾਤਮਾ ਗਾਂਧੀ ਦੇ ਕਾਤਲ ਨੱਥੂ ਰਾਮ ਗੋਡਸੇ ਦੀ ਗਾਥਾ ਗਾਉਂਦਿਆਂ ਇਸ ਕਤਲ ਨੂੰ ਜਾਇਜ਼ ਠਹਿਰਾਉਣ ਤੱਕ ਚਲਾ ਜਾਂਦਾ ਹੈ।

ਅਗਰ ਗੋਡਸੇ ਦੀ ਗੋਲੀ ਉਤਰੀ ਨਾ ਹੋਤੀ ਸੀਨੇ ਮੇਂ
ਤੋਂ ਹਰ ਹਿੰਦੂ ਪੜ੍ਹਤਾ ਨਮਾਜ਼ ਮੱਕਾ ਔਰ ਮਦੀਨੇ ਮੇਂ
ਮੂਕ ਅਹਿੰਸਾ ਕੇ ਕਾਰਨ ਭਾਰਤ ਕਾ ਆਂਚਲ ਫਟ ਜਾਤਾ
ਗਾਂਧੀ ਜੀ ਜੀਵਤ ਹੋਤੇ ਤੋਂ ਫਿਰ ਦੇਸ਼ ਦੁਬਾਰਾ ਬਟ ਜਾਤਾ

ਕਾਵਿਕ ਰਿਦਮ ਵਿੱਚ ਲਪੇਟੇ ਇਹਨਾਂ ਵਿਚਾਰਾਂ ਨੂੰ

ਭਾਵਨਾਵਾਂ ਵਜੋਂ ਭੋਗਦੇ ਹੋਏ ਸਰੋਤੇ 'ਭਾਰਤ ਮਾਤਾ ਕੀ ਜੈ' ਜਿਹੇ ਨਾਹਰੇ ਮਾਰਨ ਲੱਗਦੇ ਹਨ। ਹਿੰਦੂਤਵੀ ਵਿਚਾਰਧਾਰਾ ਉਹਨਾਂ ਦੇ ਮਸਤਕ ਉੱਤੇ ਕਾਬਜ਼ ਹੋਈ ਉਹਨਾਂ ਦੀ ਮਨੋ-ਚੇਤਨਾ ਉੱਤੇ ਛਾ ਜਾਂਦੀ ਹੈ। ਉਹ ਉਹ ਨਹੀਂ ਰਹਿੰਦੇ ਜੋ ਉਹ ਹੁਣ ਤੱਕ ਜੀਵਨ ਵਿੱਚ ਸਨ। ਕਮਲ ਅਗਨੀ ਦੇ ਬੋਲਾਂ ਵਿਚਲੀ ਅਗਨੀ ਉਹਨਾਂ ਦੇ ਦਿਲ ਦਿਮਾਗ ਵਿਚਲੀ ਅਗਨੀ ਬਣ ਜਾਂਦੀ ਹੈ। ਚੋਣਾਂ ਦੌਰਾਨ ਉਹ ਬੀ ਜੇ ਪੀ ਲਈ ਹੋਰ ਵੀ ਲਾਹੇਵੰਦਾ ਹੋ ਜਾਂਦਾ ਹੈ। ਉਮੀਦਵਾਰ ਉਸ ਨੂੰ ਆਪਣੀਆਂ ਚੋਣ ਰੈਲੀਆਂ ਵਿੱਚ ਬਲਾਉਂਦੇ ਹਨ ਤੇ ਉਹ ਮੁੱਖ ਲੀਡਰਾਂ ਦੇ ਬੋਲਣ ਤੋਂ ਪਹਿਲਾਂ ਰੈਲੀ ਦੇ ਦਰਸ਼ਕਾਂ ਨੂੰ ਭਾਵਨਾਤਮਕ ਪੱਧਰ ਉੱਤੇ ਬੁਲਾਰਿਆਂ ਦੇ ਬੋਲ ਹਜ਼ਮ ਕਰਨ ਲਈ ਤਿਆਰ ਕਰਦਾ ਹੈ। ਕਈ ਥਾਵਾਂ ਉੱਤੇ ਜਿਹੜੀ ਤੱਤੀ ਗੱਲ ਚੋਣਾਂ ਦੀਆਂ ਮਜਬੂਰੀਆਂ ਕਾਰਨ ਲੀਡਰ ਨਹੀਂ ਕਰ ਸਕਦੇ, ਉਹ ਗੱਲ ਉਸ ਦੀ ਕਵਿਤਾ ਰਾਹੀਂ ਰੈਲੀ ਦਾ ਹਿੱਸਾ ਬਣਦੀ ਹੈ। ਦਰਸ਼ਕਾਂ ਨੂੰ ਯਕੀਨ ਹੋ ਜਾਂਦਾ ਹੈ ਕਿ ਜਿਸ ਉਮੀਦਵਾਰ ਦੀ ਰੈਲੀ ਵਿੱਚ ਉਹ ਆਏ ਹਨ, ਉਸ ਦਾ ਵੀ ਇਹਨਾਂ ਮੁੱਦਿਆਂ ਉੱਤੇ ਇਹੀ ਵਿਚਾਰ ਹੈ।

2022 ਦੀਆਂ ਯੂ ਪੀ ਚੋਣਾਂ ਵਿੱਚ ਮੁੜ ਜਿੱਤ ਹਾਸਲ ਕਰਨੀ ਬੀ ਜੇ ਪੀ ਲਈ ਵੱਡੀ ਚੁਣੌਤੀ ਸੀ। ਖਾਸ ਕਰ ਪੱਛਮੀ ਯੂ.ਪੀ. ਵਿੱਚ, ਜਿੱਥੇ ਕਿਸਾਨ ਅੰਦੋਲਨ ਕਾਰਨ ਜਾਟ ਪਾਰਟੀ ਨਾਲ ਨਰਾਜ ਹੋ ਗਏ ਸਨ। ਇਸ ਵਾਰ ਕਿਸਾਨ ਅੰਦੋਲਨ ਦੇ ਸਿੱਟੇ ਵਜੋਂ ਇਸ ਇਲਾਕੇ ਵਿੱਚ ਜਾਟਾਂ ਤੇ ਮੁਸਲਮਾਨਾਂ ਦੇ ਇਕੱਠੇ ਹੋ ਜਾਣ ਦੀਆਂ ਕਨਸੋਆਂ ਸਨ। ਇਹ ਗੱਲ ਬੀ ਜੇ ਪੀ ਲਈ ਖ਼ਤਰੇ ਦੀ ਘੰਟੀ ਸੀ। ਇਸ ਇਲਾਕੇ ਵਿੱਚ ਮਜ਼ਹਬ ਦੇ ਅਧਾਰ ਉੱਤੇ ਧਰੁਵੀਕਰਨ ਨੂੰ ਕਾਇਮ ਰੱਖਣ ਲਈ ਸੱਭਿਆਚਾਰਕ ਹਥਿਆਰਾਂ ਦੀ ਲੋੜ ਸੀ। ਪਾਰਟੀ ਨੇ ਕਮਲ ਅਗਨੀ ਤੱਕ ਪਹੁੰਚ ਕੀਤੀ। ਕਮਲ ਨੇ ਆਪਣੀ ਰਚਨਾ ਦੇ ਹਿੰਦੂਤਵੀ ਪਾਣੀਆਂ ਵਿੱਚ ਡੋਬਣ ਵਾਲੇ ਪਾਤਰ ਵਜੋਂ ਲੋਕ-ਗਾਥਾਵਾਂ ਦੇ ਮਿਥਿਆ ਪਾਤਰ ਜੋਗਰਾਜ ਗੁਰਜਰ ਨੂੰ ਚੁਣਿਆ। ਲੋਕ ਗਾਥਾਵਾਂ ਅਨੁਸਾਰ ਜੋਗਰਾਜ ਗੁਰਜਰ ਨੇ ਤੈਮੂਰ ਦੇ ਹਮਲੇ ਸਮੇਂ ਹਰਦੁਆਰ ਦੇ ਮੰਦਰਾਂ ਦੀ ਰਖਵਾਲੀ ਲਈ ਤੈਮੂਰ ਨਾਲ ਲੋਹਾ ਲਿਆ ਸੀ। ਕਮਲ ਦੀ ਵੀਰ ਰਸ ਦੀ ਕਵਿਤਾ ਤੇ ਵੀਡੀਓ ਚੋਣਾਂ ਤੋਂ ਕੁਝ ਦਿਨ ਪਹਿਲਾਂ ਯੂ ਪੀ ਵਿੱਚ ਵਾਇਰਲ ਕਰ ਦਿੱਤੀ ਗਈ। ਕੰਗਨਾ ਰਣੌਤ ਨੇ ਇਸ ਕਵਿਤਾ/ਵੀਡੀਓ ਬਾਰੇ ਟਵੀਟ ਕੀਤਾ। ਚੋਣ ਨਤੀਜਾ ਆਇਆ ਤਾਂ ਬੀ ਜੇ ਪੀ ਇਸ ਇਲਾਕੇ ਦੀਆਂ 55 ਵਿੱਚੋਂ 32 ਸੀਟਾਂ ਜਿੱਤ ਗਈ। ਤੈਮੂਰ ਵਿਰੁੱਧ ਲੜਨ ਵਾਲੇ ਮੁਸਲਮਾਨਾਂ ਦਾ ਇਤਿਹਾਸ ਕਿਤਾਬਾਂ ਦੇ ਪੰਨਿਆਂ ਵਿੱਚ ਹੀ ਦਫਨ ਰਿਹਾ। ਕਮਲ ਅਗਨੀ ਨਾਲ ਮੇਲ ਮੁਲਾਕਾਤਾਂ ਵਿੱਚੋਂ ਹੀ ਕੁਨਾਲ ਨੂੰ ਹਿੰਦੂਤਵੀ ਭਵ-ਸੰਸਾਰ ਦੇ ਉਸ ਹਿੱਸੇ ਨੂੰ ਮਿਲਣ ਦਾ ਮੌਕਾ ਮਿਲਿਆ, ਜਿਹਨਾਂ ਦੀ ਪ੍ਰਤੀਬੱਧਤਾ ਬੀ ਜੇ ਪੀ ਅਤੇ ਆਰ ਐੱਸ ਐੱਸ ਤੋਂ ਵੀ ਅੱਗੇ ਨਿਕਲ ਕੇ ਸਿਰਫ਼ ਤੇ ਸਿਰਫ਼ ਹਿੰਦੂਤਵੀ ਕਾਜ ਨਾਲ ਹੈ। ਖ਼ੁਦ ਕਮਲ ਨੂੰ ਸਰਕਾਰ ਵੱਲੋਂ ਅਜੇ ਵੀ ਮੁਸਲਿਮ ਕਲਾਕਾਰਾਂ ਅਤੇ ਸਾਹਿਤਕਾਰਾਂ ਨੂੰ ਮਿਲਦੇ ਸਨਮਾਨਾਂ ਉੱਤੇ ਇਤਰਾਜ ਹੈ। ਇਸ ਲਈ ਉਹ ਮੋਦੀ ਤੋਂ ਅਗਾਂਹ ਯੋਗੀ ਬਾਰੇ ਸੋਚਣ ਲੱਗ ਪਿਆ ਹੈ।

ਸੰਦੀਪ ਦੀਓ ਵੀ ਅਜਿਹਾ ਹੀ ਨਵੇਂ ਪੋਚ ਦਾ ਟੈਕ ਸੇਵੀ 'ਵਿਚਾਰਧਾਰਕ' ਯੋਧਾ ਹੈ। ਉਹ ਗੋਦੀ ਮੀਡੀਆ ਅਤੇ ਇਸ ਤਰ੍ਹਾਂ ਦੇ ਹੋਰ ਭਗਵਾਂ ਕਾਜ ਦੇ ਹਮਾਇਤੀਆਂ ਤੋਂ ਵੀ ਸੰਤੁਸ਼ਟ ਨਹੀਂ। ਉਹ ਉਹਨਾਂ ਨੂੰ "ਵਿਕੇ ਹੋਏ" ਆਖਦਾ ਹੈ। ਕੁਝ ਆਪਣੀ ਸ਼ੋਹਰਤ ਹੱਥੋਂ ਵਿਕ ਗਏ ਹਨ ਜਦ ਕਿ ਕੁਝ ਹੋਰ ਕਿਸੇ ਸਿਆਸੀ ਪਾਰਟੀ ਜਾਂ ਪੈਸੇ ਦੇ ਗੁਲਾਮ ਬਣ ਗਏ ਹਨ। ਇਸੇ ਲਈ ਉਹ ਹਿੰਦੂਤਵੀ ਕਾਜ ਨੂੰ ਪੂਰਨ ਸਮਰਪਿਤ ਹੋਣ ਦੀ ਥਾਂ ਸਮਝੌਤੇ ਕਰਨ ਲੱਗ ਪਏ ਹਨ।

ਸੰਦੀਪ ਸਭ ਕੁਝ ਹਿੰਦੂ ਚਾਹੁੰਦਾ ਹੈ। ਹਿੰਦੂ ਰਾਸ਼ਟਰ, ਹਿੰਦੂ ਮੀਡੀਆ, ਹਿੰਦੂ ਪ੍ਰਕਾਸ਼ਨ ਹਾਊਸ, ਹਿੰਦੂ ਪ੍ਰਚੂਨ ਦੇ ਅਦਾਰੇ। ਉਹਦੇ ਸ਼ਬਦਾਂ ਵਿੱਚ "ਪੰਜ ਮੱਕਾਰ" ਮਿਸ਼ਨਰੀਆਂ, ਮਾਰਕਸਵਾਦੀਆਂ, 'ਟੁਕੜੇ ਟੁਕੜੇ ਗੈਂਗ, ਅੰਗਰੇਜੀ ਮਾਧਿਅਮ ਵਾਲੇ ਖੁੱਲ੍ਹ-ਖਿਆਲੀਆਂ, ਮੁਸਲਮਾਨਾਂ ਤੋਂ ਇਲਾਵਾ ਪੈਂਗੁਇਨ, ਐਮਾਜੋਨ, ਫਲਿਪਕਾਰਟ, ਨੈੱਟਫਲਿਕਸ ਆਦਿ ਸਭ ਹਿੰਦੂ ਵਿਰੋਧੀ ਸਾਜ਼ਿਸ ਕਰਤਾ ਹਨ, ਜੋ ਜਾਣ-ਬੁੱਝ ਕੇ ਹਿੰਦੂ ਵਿਰੋਧ ਨੂੰ ਉਤਸ਼ਾਹਿਤ ਕਰਦੇ ਹਨ। ਵਿਚਾਰਧਾਰਾ ਦੇ ਫੈਲਾਅ ਲਈ ਉਸ ਨੇ ਯੂ-ਟਿਊਬ ਚੈਨਲ ਖੋਲ੍ਹਿਆ ਹੈ। ਸ਼ਾਮ ਨੂੰ ਉਹ ਆਨਲਾਈਨ ਅਧਿਆਤਮਕ ਗੁਰੂ ਤੇ ਗਾਈਡ ਵੀ ਬਣ ਜਾਂਦਾ ਹੈ। ਲੋਕ ਉਸ ਕੋਲੋਂ ਆਪਣੀ ਜ਼ਿੰਦਗੀ ਵਿਚਲੀਆਂ ਸਮੱਸਿਆਵਾਂ ਦੇ ਹਾਲ ਪੁੱਛਦੇ ਹਨ। ਉਹ ਲੋਕਾਂ ਨੂੰ ਮਿਥਿਹਾਸਕ ਕਥਾਵਾਂ ਸੁਣਾਉਂਦਾ ਸੁਝਾਅ ਦਿੰਦਾ ਹੈ। ਹਿੰਦੂਤਵੀ ਕਿਤਾਬਾਂ ਛਾਪਣ ਤੇ ਵੇਚਣ ਲਈ ਉਸ ਨੇ 'ਕਪੋਟ' ਨਾਂਅ ਦੀ ਵੈੱਬਸਾਈਟ ਬਣਾਈ ਹੈ। ਐਮਾਜ਼ੋਨ ਵਾਂਗ ਹੀ ਉਸ ਨੇ ਪ੍ਰਚੂਨ ਵੇਚਣ ਦਾ ਹਿੰਦੂ ਨੈੱਟਵਰਕ ਸ਼ੁਰੂ ਕੀਤਾ ਹੈ। ਉਹ ਆਫ-ਲਾਈਨ ਪ੍ਰਚਾਰ ਲਈ ਪਿੰਡ-ਕਸਬੇ ਪੱਧਰ ਉੱਤੇ ਲਾਇਬ੍ਰੇਰੀਆਂ ਅਤੇ ਹੋਰ ਕੇਂਦਰ ਬਣਾਉਣਾ ਚਾਹੁੰਦਾ ਹੈ। ਇਹਨਾਂ ਕੇਂਦਰਾਂ ਵਿੱਚ ਹਿੰਦੂ ਬੱਚਿਆਂ ਅਤੇ ਨੌਜਵਾਨਾਂ ਨੂੰ ਸ਼ਾਸਤਰ ਅਤੇ ਸ਼ਸਤਰ, ਦੋਹਾਂ ਦੀ ਸਿਖਲਾਈ ਦਿੱਤੀ ਜਾਣੀ ਹੈ।

ਇੱਕ ਵੇਲਾ ਸੀ ਉਹ ਮੋਦੀ ਦਾ ਪੱਕਾ ਹਮਾਇਤੀ ਸੀ । ਆਪਣੇ ਆਪ ਨੂੰ ਉਹ ਬੀ ਜੇ ਪੀ ਦੀ ਜ਼ਮੀਰ ਦਾ ਪਹਿਰੇਦਾਰ ਆਖਦਾ ਸੀ, ਪ੍ਰੰਤੂ ਵਾਰਾਣਸੀ ਵਿੱਚ ਕਾਸ਼ੀ ਵਿਸ਼ਵਾਨਾਥ ਮੰਦਰ ਦਾ ਕੋਰੀਡੋਰ ਬਣਾਉਣ ਸਮੇਂ ਤੋੜੇ ਗਏ ਮੰਦਰ ਉਸ ਨੇ ਆਪਣੀਆਂ ਅੱਖਾਂ ਨਾਲ ਦੇਖੇ। ਇਹਨਾਂ ਵਿੱਚ ਕੁਝ ਬੇਹੱਦ ਪ੍ਰਾਚੀਨ ਮੰਦਰ ਸਨ। ਉਸ ਨੂੰ ਜਾਪਿਆ ਹਿੰਦੂ ਮੰਦਰ ਢਾਹੁਣ ਵਾਲੇ ਮੁਸਲਮਾਨ ਬਾਦਸ਼ਾਹ ਔਰੰਗਜੇਬ ਅਤੇ ਵਰਤਮਾਨ ਹਕੂਮਤ ਵਿੱਚ ਕੋਈ ਅੰਤਰ ਨਹੀਂ। ਆਪਣੇ ਚੈਨਲ ਤੋਂ ਉਸ ਨੇ ਇਸ ਦਾ ਵਿਰੋਧ ਕੀਤਾ। ਹੁਣ ਉਸ ਲਈ ਆਸ ਦੀ ਅਗਲੀ ਕਿਰਨ ਯੋਗੀ ਹੈ, ਮੋਦੀ ਨਹੀਂ । ਹਾਲਾਂਕਿ ਮੋਦੀ ਅਤੇ ਬੀ ਜੇ ਪੀ ਵਿਰੋਧ ਦਾ ਉਸ ਨੂੰ ਮੁੱਲ ਵੀ ਤਾਰਨਾ ਪਿਆ ਹੈ। ਯੂ ਟਿਊਬ ਉੱਤੇ ਉਸ ਦੇ ਵੀਡੀਓਜ਼ ਨੂੰ ਲਾਈਕ ਕਰਨ ਵਾਲਿਆਂ ਦੀ ਗਿਣਤੀ ਤੇ ਇਸ ਦੇ ਨਾਲ ਹੀ ਉਸ ਦੀ ਕਮਾਈ ਵੀ ਅੱਧੀ ਰਹਿ ਗਈ ਹੈ ਪਰ ਆਪਣੇ ਜਨੂੰਨ ਵਿੱਚ ਉਸ ਨੇ ਹਾਰ ਨਹੀਂ ਮੰਨੀ। ਹਿੰਦੂਤਵ ਦੇ ਇਹਨਾਂ 'ਯੋਧਿਆਂ' ਦੀਆਂ ਜ਼ਿੰਦਗੀਆਂ ਦਾ ਮਨੋ-ਵਿਸ਼ਲੇਸ਼ਣ ਦਿਲਚਸਪ ਹੈ। ਤਿੰਨੋਂ ਸਧਾਰਨ ਪਰਵਾਰਾਂ ਵਿੱਚ ਜਨਮੇ ਹਨ। ਉਹਨਾਂ ਕੋਲ ਕੋਈ ਪਰਿਵਾਰਕ ਆਮਦਨ ਦਾ ਸ੍ਰੋਤ ਨਹੀਂ ਸੀ, ਇਸ ਲਈ ਉਹਨਾਂ ਨੇ ਆਪਣੇ ਜੀਵਨ ਦੇ ਨਿਰਬਾਹ ਲਈ ਆਪਣੇ ਰਸਤੇ ਆਪ ਲੱਭਣੇ ਤੇ ਚੁਣਨੇ ਸਨ। 1914 ਤੋਂ ਬਾਅਦ ਅਚਾਨਕ ਵਿਚਾਰਾਂ ਅਤੇ ਸੱਭਿਆਚਾਰ ਦਾ ਹਿੰਦੂਤਵੀ ਖੇਤਰ ਭਵਿੱਖ ਲਈ ਸੰਭਾਵਨਾਵਾਂ ਭਰਪੂਰ ਬਣ ਗਿਆ। ਸਰਮਾਏਦਾਰੀ ਦੇ ਪਰੰਪਰਕ ਖੇਤਰਾਂ ਦੀ ਖੜੋਤ ਦੀ ਸਥਿਤੀ ਵਿੱਚ ਅਰਥਚਾਰੇ ਅਤੇ ਵਿਚਾਰਧਾਰਾ ਦਾ ਫਾਸ਼ੀਵਾਦੀ ਸਰੂਪ ਵੀ ਨਵੇਂ ਰਾਹ ਖੋ੍ਹਲਣ ਲਗਦਾ ਹੈ। ਇਸੇ ਲਈ ਇਹਨਾਂ ਦੀ ਇਹ ਵਿਚਾਰਧਾਰਕ ਚੋਣ ਜਿੰਨੀ ਵਿਚਾਰਕ ਹੈ, ਉਸ ਤੋਂ ਵੀ ਵੱਧ ਮੁਨਾਫ਼ੇ/ਆਮਦਨ ਦੀਆਂ ਗਿਣਤੀਆਂ-ਮਿਣਤੀਆਂ ਵਿੱਚੋਂ ਨਿਕਲਦੀ ਹੈ। ਆਪਣੇ ਪ੍ਰੋਜੈਕਟਾਂ ਦੌਰਾਨ ਸੰਦੀਪ ਕੋਲ ਹਿੰਦੂ 'ਗਾਹਕਾਂ' ਲਈ ਕੁਝ ਵੀ ਮੁਫ਼ਤ ਨਹੀਂ ਹੈ। ਸਭ ਨੂੰ ਕੀਮਤ ਅਦਾ ਕਰਨੀ ਪੈਂਦੀ ਹੈ, ਏਥੋਂ ਤੱਕ ਕਿ ਉਹ ਉਹਨਾਂ ਤੋਂ ਸਹਾਇਤਾ ਫੰਡ ਦੀ ਵੀ ਤਵੱਕੋਂ ਰੱਖਦਾ ਹੈ। ਇਸ ਤੋਂ ਵੀ ਅੱਗੇ ਤਿੰਨੋਂ ਸਿਆਸੀ ਕੈਰੀਅਰ ਬਣਾਉਣ ਦੇ 'ਅਭਿਲਾਸੀ' ਹਨ। ਰਾਮਕੇਸ਼ ਰਾਵੀ ਸਿੰਘ ਨੂੰ ਭਾਜਪਾ ਵੱਲੋਂ ਮੈਂਬਰ ਪਾਰਲੀਮੈਂਟ ਬਣਾਉਣਾ ਚਾਹੁੰਦਾ ਹੈ; ਕਮਲ ਅਗਨੀ ਸੱਭਿਆਚਾਰਕ ਸੰਸਥਾਵਾਂ ਵਿੱਚ ਵਧੇਰੇ ਪੁੱਛ-ਗਿੱਛ ਲੋਚਦਾ ਹੈ; ਸੰਦੀਪ ਦੀਓ ਤਾਂ ਖੁੱਲ੍ਹਮਖੁੱਲ੍ਹਾ ਸਿਆਸੀ ਪਿੜ ਵਿੱਚ ਕੁੱਦ ਹੀ ਚੁੱਕਾ ਹੈ।

1914 ਤੋਂ ਪਹਿਲਾਂ ਦੇ ਸੈਕੂਲਰ ਕਹੇ ਜਾਣ ਵਾਲੇ ਸਮਿਆਂ ਅੰਦਰ ਵੀ ਲੋਕ ਸੱਭਿਆਚਾਰ ਅੰਦਰ ਫਿਰਕੇਦਾਰਾਨਾ ਧਾਰਾਵਾਂ ਵਹਿੰਦੀਆਂ ਰਹੀਆਂ ਹਨ। ਇਹਨਾਂ ਦਾ ਅਵਚੇਤਨ ਵੀ ਇਸੇ ਤਰ੍ਹਾਂ ਦੇ ਰਹਿਤਲੀ ਪ੍ਰਭਾਵਾਂ ਅਧੀਨ ਘੜਿਆ ਗਿਆ। ਹੁਣ ਉਹਨਾਂ ਕੋਲ ਆਪਣੇ ਵਿਸ਼ਵਾਸਾਂ/ਪੂਰਵ-ਧਾਰਨਾਵਾਂ ਨੂੰ ਜਾਇਜ ਠਹਿਰਾਉਣ ਲਈ ਬਚਪਨ ਦੀਆਂ ਕੁਝ ਘਟਨਾਵਾਂ ਜਾਂ ਅਨੁਭਵ ਹਨ। ਜਿਵੇਂ ਰਾਵੀ ਸਿੰਘ ਦੀਆਂ ਦੋ ਮੁਸਲਿਮ ਸਹੇਲੀਆਂ ਕ੍ਰਿਕਟ ਮੈਚ ਦੌਰਾਨ ਪਾਕਿਸਤਾਨ ਦੇ ਜਿੱਤਣ ਉੱਤੇ ਖੁਸ਼ ਹੁੰਦੀਆਂ ਸਨ ਜਾਂ ਕਮਲ ਦੇ ਪਿਤਾ ਦੇ ਇੱਕ ਮੁਸਲਿਮ ਦੋਸਤ ਨੇ ਉਸ ਦਾ ਵਿਸ਼ਵਾਸ ਤੋੜਿਆ ਸੀ। ਉਹਨਾਂ ਲਈ ਇਹ ਲਘੂ ਕਿਸਮ ਦੇ ਅਨੁਭਵ/ਘਟਨਾਵਾਂ ਹੀ ਉਹਨਾਂ ਦੇ ਵਿਸ਼ਵਾਸਾਂ ਦਾ ਅਧਾਰ ਬਣ ਗਏ ਹਨ। ਇਹ ਸਮਾਜਿਕ ਚੇਤਨਾ ਦੇ ਪੱਧਰ ਦਾ ਵੀ ਸੰਕਟ ਹੈ, ਜਿਸ ਵਿੱਚ ਲਘੂ ਨੂੰ ਹੀ ਵਿਰਾਟ ਸਮਝ ਕੇ ਗ੍ਰਹਿਣ ਕਰ ਲਿਆ ਜਾਂਦਾ ਹੈ। ਹੁਣ ਉਹ ਖ਼ੁਦ ਜਿਸ ਤਰ੍ਹਾਂ ਦੀਆਂ ਸੱਭਿਆਚਾਰਕ ਜਿਣਸਾਂ ਸਰਮਾਏਦਾਰੀ ਦੀ ਹਿੰਦੂਤਵੀ ਮੰਡੀ ਲਈ ਪੈਦਾ ਕਰ ਰਹੇ ਹਨ, ਉਹ ਉਹਨਾਂ ਦੀਆਂ ਆਪਣੀਆਂ ਪੂਰਵ-ਧਾਰਨਾਵਾਂ ਨੂੰ ਵੀ ਓਨਾ ਹੀ ਹੋਰ ਪੱਕਿਆਂ ਕਰ ਰਹੀਆਂ ਹਨ, ਜਿੰਨਾ ਇਹਨਾਂ ਜਿਣਸਾਂ ਦੇ ਉਪਭੋਗੀਆਂ ਦੀ ਮਨੋਚੇਤਨਾ ਨੂੰ। ਇਸੇ ਲਈ ਕੁਨਾਲ ਪੁਰੋਹਿਤ ਨੂੰ ਭਵਿੱਖ ਹੋਰ ਵੀ ਵੱਧ ਹਨੇਰਾ ਜਾਪਦਾ ਹੈ। ਉਸ ਦੀ ਕਿਤਾਬ ਇਸ ਹਨੇਰੇ ਭਵਿੱਖ ਦੀ ਪੇਸ਼ੀਨਗੋਈ ਨਾਲ ਖਤਮ ਹੁੰਦੀ ਹੈ। (**'ਨਵਾਂ ਜ਼ਮਾਨਾ' ਵਿੱਚੋਂ ਧੰਨਵਾਦ ਸਹਿਤ**)

---

**ਪੰਨਾ 34 ਦਾ ਬਾਕੀ** ਦੇ ਵੱਖ ਵੱਖ ਵਿਅਕਤੀਆਂ ਦੇ ਕੇਸ ਸਾਹਮਣੇ ਹਨ। ਦੇਸ਼ ਨੂੰ ਸਹੀ ਦਿਸ਼ਾ ਦੇਣ ਲਈ ਵਿਗਿਆਨਕ ਨਜਰੀਆ ਅਪਨਾਉਣਾ ਹੀ ਇੱਕੋ ਇੱਕ ਸਾਧਨ ਹੈ ਜੋ ਦੇਸ਼ ਲਈ ਹਰ ਖੇਤਰ ਵਿੱਚ ਅਗਵਾਈ ਕਰਨ ਯੋਗ ਹੈ। ਇਹ ਵੀ ਸਾਹਮਣੇ ਹੈ ਕਿ ਦੁਨੀਆਂ ਵਿੱਚ ਜਿਹੜੇ ਮੁਲਕਾਂ ਨੇ ਵਿਗਿਆਨਕ ਨਜਰੀਆ ਅਪਣਾਇਆ ਹੈ, ਉਹ ਹੀ ਦੁਨੀਆਂ ਦੇ ਵਿਕਸਤ ਦੇਸ਼ਾਂ ਵਿੱਚ ਗਿਣੇ ਜਾਂਦੇ ਹਨ ਅਤੇ ਜਿਹੜੇ ਅਧਿਆਤਮਵਾਦੀ ਰਹਿ ਕੇ ਧਰਮਾਂ ਦੇ ਚੱਕਰਾਂ ਵਿੱਚ ਉਲਝੇ ਹੋਏ ਹਨ ਉਹਨਾਂ ਵਿੱਚ ਗਰੀਬੀ ਅਤੇ ਆਪਸੀ ਨਫ਼ਰਤ ਦਾ ਬੋਲਬਾਲਾ ਸਿਖਰਾਂ ਛੂਹ ਰਿਹਾ ਹੈ। ਇਸ ਲਈ ਵਿਗਿਆਨਕ ਨਜਰੀਏ ਦੇ ਧਾਰਨੀ ਹਰ ਵਿਅਕਤੀ ਤੇ ਜਥੇਬੰਦੀ ਨੂੰ ਅਗਵਾਈ ਕਰਨ ਲਈ ਜਮਹੂਰੀ ਅਤੇ ਸੰਵਿਧਾਨਕ ਜੁੰਮੇਵਾਰੀ ਨਿਭਾਉਣ ਨੂੰ ਫਰਜ ਸਮਝਕੇ ਅੱਗੇ ਆਉਣਾ ਸਮੇਂ ਦੀ ਵੱਡੀ ਲੋੜ ਹੈ। **98151-69825**

# ਤਰਕਸ਼ੀਲਤਾ-ਇੱਕ ਸਮਝ ਅਤੇ ਜਰੂਰਤ



**ਬਲਵਿੰਦਰ ਬਰਨਾਲਾ**

ਤਰਕਸ਼ੀਲਤਾ ਇੱਕ ਸਮਝ ਹੈ ਅਤੇ ਇਸ ਸਮਝ ਦੀ ਹਰ ਇੱਕ ਨੂੰ ਜਰੂਰਤ ਹੈ। ਗੈਰ ਤਰਕਸ਼ੀਲ ਕਹਾਉਣ ਵਾਲਾ ਵੀ ਕੁਝ ਫੈਸਲਿਆਂ ਵਿੱਚ ਇਸਦੀ ਵਕਤੀ ਵਰਤੋਂ ਕਰਦਾ ਹੈ। ਕੇਵਲ ਨਾਸਤਿਕ ਦਾ ਲੇਵਲ ਲੱਗਣ ਨਾਲ ਹਰ ਨਾਸਤਿਕ ਤਰਕਸ਼ੀਲ ਨਹੀਂ ਕਿਹਾ ਜਾ ਸਕਦਾ ਜਦ ਉਸਦੇ ਬਹੁਤ ਸਾਰੇ ਫੈਸਲੇ ਨਿਰੀਖਣ ਰਹਿਤ ਅਤੇ ਜਜ਼ਬਾਤ ਅਧਾਰਤ ਲਏ ਜਾਂਦੇ ਹਨ। ਤਰਕਸ਼ੀਲ, ਨਾਸਤਿਕ ਅਤੇ ਆਸਤਿਕ ਸ਼ਬਦਾਂ ਦੇ ਸਹੀ ਵਖਰੇਵੇਂ ਕਰਨ ਦੀ ਜਰੂਰਤ ਹੈ। ਭਾਸ਼ਾਈ ਵਿਸ਼ਲੇਸ਼ਣ (linguistic Analysis) ਸਵਾਲਾਂ ਅਤੇ ਬਿਆਨਾਂ ਦੇ ਅਰਥਾਂ ਨੂੰ ਸਮਝਣ ਲਈ ਅਤਿ ਜਰੂਰੀ ਹੈ। ਇਸਨੂੰ ਦਲੀਲਪੂਰਨ ਸਕਾਰਾਤਮਕਤਾ (logical Positivism) ਕਿਹਾ ਜਾਂਦਾ ਹੈ। ਦਲੀਲਪੂਰਨ ਸਾਕਾਰਾਤਮਕਤਾ ਪਰਾਭੌਤਿਕ ਵਿਗਿਆਨ ਉੱਪਰ ਇੱਕ ਜਰੂਰੀ ਤਰਤੀਬੱਧ ਹਮਲਾ ਹੈ।

ਤਰਕਸ਼ੀਲਤਾ ਦਾ ਉਦੇਸ਼ ਪਰਾਭੌਤਿਕ ਵਿਗਿਆਨ ਦੀ ਦਲੀਲ ਪੂਰਨ ਪੜਤਾਲ ਕਰਨਾ ਹੈ। ਤਰਕਸ਼ੀਲ ਫਿਲਾਸਫੀ ਕੋਈ ਅੰਧਵਿਸ਼ਵਾਸ਼ ਦੇ ਖਾਤਮੇ ਤੱਕ ਸੀਮਤ ਨਹੀਂ। ਅਜਿਹੀ ਗਲਤੀ ਤਦ ਸੰਭਵ ਹੈ ਜਦ ਅਸੀਂ ਇਸਦੀ ਸਮਝ ਵਿੱਚ ਪਰਿਪੱਕ ਨਹੀਂ ਹੁੰਦੇ। ਦੈਵੀ ਸ਼ਕਤੀ ਵਿੱਚ ਵਿਸ਼ਵਾਸ਼ ਨਾ ਕਰਨ ਵਾਲਾ ਨਾਸਤਿਕ ਹੈ। ਸਪੱਸ਼ਟ ਹੈ ਕਿ ਉਹ ਪਰਾ ਭੌਤਿਕ ਵਿਗਿਆਨ ਨੂੰ ਸਤਈ ਅਨੁਭਵ ਅਤੇ ਝੂਠ 'ਤੇ ਅਧਾਰਤ ਸਮਝਦਾ ਹੈ। ਉਹ ਸਮਝਦਾ ਕਿ ਇਸ ਸੰਸਾਰ ਦੀ ਸਿਰਜਨਾ ਕਿਸੇ ਵੀ ਦੈਵੀ ਸ਼ਕਤੀ ਦੁਆਰਾ ਨਹੀਂ ਕੀਤੀ ਗਈ।

ਤਰਕਸ਼ੀਲਤਾ ਦਾ ਅਧਾਰ ਵਿਗਿਆਨਕ ਫਿਲਾਸਫੀ ਹੈ। ਇਸ ਅਧੀਨ ਸੋਚਣ ਦੀ ਪ੍ਰਕਿਰਿਆ ਦਾ ਅਧਾਰ ਦਲੀਲ ਅਤੇ ਕਾਰਨ ਦੀ ਤਲਾਸ਼ ਕਰਨਾ ਹੈ। ਬੁੱਧੀ ਬਿਨ੍ਹਾਂ ਇਹ ਸਭ ਅਸੰਭਵ ਹੈ। ਗਿਆਨ ਪ੍ਰਾਪਤ ਕਰਨ ਦੀ ਸਮਰੱਥਾ ਵੀ ਬੁੱਧੀ ਦੇ ਮਿਆਰ 'ਤੇ ਨਿਰਭਰ ਕਰਦੀ ਹੈ। ਗਿਆਨ ਬਿਨ੍ਹਾਂ ਅੰਧਵਿਸ਼ਵਾਸ਼ ਤੋਂ ਵੀ ਮੁਕਤੀ ਅਸੰਭਵ ਹੈ। ਗਿਆਨ ਪ੍ਰਾਪਤ ਕਰਨ ਦੇ ਸਾਧਨ ਹਨ- ਆਪਣੀ ਸਮਝ, ਦਲੀਲ, ਤੱਥਾਂ ਅਧਾਰਤ ਦਿਸ਼ਾ ਗ੍ਰਹਿਣ ਕਰਨੀ ਅਤੇ ਤੱਥ ਯੁਕਤ ਅਨੁਭਵ ਆਦਿ। ਅਨੁਭਵਵਾਦ (Empiricism) ਭਾਵੇਂ ਗਿਆਨ ਦਾ ਸ੍ਰੋਤ ਹੈ ਪਰ ਨਿਰੀਖਣ (Observation) ਬਿਨ੍ਹਾਂ ਸੱਚ ਨੂੰ ਜਾਨਣ ਲਈ ਅਸੀਂ ਕਿਸੇ ਵੀ ਸਾਰਥਿਕ ਸਿੱਟੇ 'ਤੇ ਨਹੀਂ ਪਹੁੰਚ ਸਕਦੇ। ਇਹ ਸੰਭਵ ਹੈ ਕਿ ਅਸੀਂ ਆਪਣੇ ਗਿਆਨ ਦਾ ਅਧਾਰ ਗਿਆਨ ਇੰਦਰੀਆਂ ਬਣਾਉਂਦੇ ਹਾਂ ਜਿਹਨਾਂ ਵਿੱਚ ਸਾਡੀਆਂ ਅੱਖਾਂ ਰਾਹੀਂ ਵੇਖੇ ਸੀਨ, ਦ੍ਰਿਸ਼ ਆਦਿ, ਕੰਨਾਂ ਵਿੱਚ ਪਈਆਂ ਅਵਾਜਾਂ, ਜੀਭ ਦਾ ਅਨੁਭਵ, ਨੱਕ ਰਾਹੀਂ ਸੁੰਘੀ ਵਸਤੂ ਅਤੇ ਚਮੜੀ ਦੇ ਸਪਰਸ਼ ਦਾ ਅਨੁਭਵ ਹੈ। ਅਨੁਭਵਵਾਦੀ ਇਸ ਤੋਂ ਪ੍ਰਾਪਤ ਗਿਆਨ ਨੂੰ ਸੰਪੂਰਨ ਗਿਆਨ ਸਮਝਦਾ ਹੈ। ਉਹ ਕੇਵਲ ਅਨੁਭਵ ਨੂੰ ਹੀ ਆਪਣੀ ਦਲੀਲ ਲਈ ਵਰਤਦਾ ਹੈ। ਕੀ ਉਸਦੀ ਇਹ ਪਹੁੰਚ ਦਰੁਸਤ ਹੈ? ਮਨੁੱਖ ਦੇ ਅਨੁਭਵ ਨੂੰ ਬਹੁਤ ਸਾਰੇ ਤੱਥ ਪ੍ਰਭਾਵਤ ਕਰ ਰਹੇ ਹੁੰਦੇ ਹਨ। ਉਸਦਾ ਜਜ਼ਬਾਤੀਪੁਣਾ, ਉਸ ਉੱਪਰ ਵਾਤਾਵਰਣ (ਬਾਹਰੀ ਅਤੇ ਅੰਦਰੂਨੀ) ਦਾ ਦਬਾਅ, ਜਿਸ ਵਿੱਚ ਸਮਾਜਿਕ, ਆਰਥਿਕ, ਧਾਰਮਿਕ ਅਤੇ ਰਾਜਨੀਤਕ ਦਬਾਅ, ਉਸਦੀ ਮਾਨਸਿਕ ਸਿਹਤ ਆਦਿ ਸਭ ਸ਼ਾਮਲ ਹਨ ਜੋ ਉਸਦੀ ਕਿਸੇ ਸੱਚ ਤੱਕ ਪਹੁੰਚ ਲਈ ਅੜਿੱਕੇ ਬਣਦੇ ਹਨ। ਅਜਿਹੇ ਅਨੁਭਵਾਂ ਦੇ ਦਬਾਅ ਅਧੀਨ ਲਏ ਫੈਸਲੇ ਦਰੁਸਤ ਨਹੀਂ ਹੋ ਸਕਦੇ।

ਇਹਨਾਂ ਸਕਾਰਾਤਮਕ ਸਮਝ ਰੱਖਣ ਵਾਲਿਆਂ ਵਿੱਚ ਬਰਟਨਡ ਰਸਲ ਦਾ ਵੀ ਨਾਮ ਆਉਂਦਾ ਹੈ। ਬਰਟਰਨਡ ਰਸਲ ਦਲੀਲਪੂਰਨ ਅਣੂਵਾਦੀ (Logical Atomism) ਸਿਧਾਂਤ ਨਾਲ ਸਹਿਮਤ ਸੀ। ਇਸ ਸਿਧਾਂਤ ਅਨੁਸਾਰ ਸੰਸਾਰ ਇੱਕ ਸਧਾਰਨ ਪ੍ਰਸਤਾਵਾਂ ਰਾਹੀਂ ਵਰਨਣ ਕੀਤੇ ਅਣੂਆਤਮਕ ਤੱਥਾਂ ਦਾ ਸਮੂਹ ਹੈ ਜਿਸ ਵਿਚਲੀ ਸਚਾਈ ਦੂਸਰੇ ਪ੍ਰਸਤਾਵਾਂ ਤੋਂ ਮੁਕਤ ਹੈ। ਇਸ ਸਿਧਾਂਤ ਦੇ ਸਮਾਨਅੰਤਰ ਇੱਕ ਹੋਰ ਵਿਚਾਰ ਵੀ ਵੇਖਿਆ ਜਾ ਸਕਦਾ ਹੈ ਕਿ ਹਰ ਖ਼ਿਆਲ ਆਪਣੇ ਅਰਥ ਰੱਖਣ ਲਈ ਇੱਕ ਵੱਖਰਾ ਰੂਪ ਨਿਖੇੜ ਕੇ ਪਰਖਿਆ ਜਾਣਾ ਚਾਹੀਦਾ ਹੈ, ਪਰ ਇਸ ਸਿਧਾਂਤ ਵਿੱਚ ਕਮੀ ਵੇਖੀ ਜਾ ਸਕਦੀ ਹੈ ਕਿ ਵਿਗਿਆਨਕ ਸਿਧਾਂਤਾਂ ਅਨੁਸਾਰ ਕਿਸੇ ਵੀ ਖਿਆਲ ਨੂੰ ਵੱਖਰਾ ਨਿਖੇੜ ਕੇ ਨਹੀਂ ਪਰਖਿਆ ਜਾ ਸਕਦਾ ਅਤੇ ਇਸ ਤਰ੍ਹਾਂ ਨਾ ਹੀ ਅਸੀਂ ਪਰਖਣ ਦਾ ਕੋਈ ਵਿਗਿਆਨਕ

ਪੈਮਾਨਾ ਤਹਿ ਕਰ ਸਕਦੇ ਹਾਂ।

ਇੱਕ ਅਧਿਆਤਵਾਦੀ ਸਮਝਦਾ ਹੈ ਕਿ ਇਸ ਦੁਨੀਆਂ ਨੂੰ ਕਿਸੇ ਪਰਾਭੌਤਿਕ ਸ਼ਕਤੀ ਨੇ ਸਿਰਜਿਆ ਹੈ। ਇਹ ਇੱਕ ਖਿਆਲ ਹੈ ਜਿਸਦਾ ਨਿਰੀਖਣ ਕਰਨ 'ਤੇ ਕੁੱਝ ਵੀ ਪੱਲੇ ਨਹੀਂ ਪੈਂਦਾ ਹੈ। ਜੋ ਖਿਆਲ ਪਰਖ ਦੇ ਖੇਤਰ ਤੋਂ ਹੀ ਬਾਹਰ ਹੈ ਉਸਨੂੰ ਸੱਚ ਕਿਵੇਂ ਮੰਨ ਲਿਆ ਜਾਵੇ? ਇਸ 'ਤੇ ਵਾਰ ਵਾਰ ਬਹਿਸ ਕਰਨਾ ਗੈਰ ਸਾਰਥਿਕ ਹੀ ਤਾਂ ਹੈ। ਪਰਾ ਭੌਤਿਕ ਵਿਗਿਆਨ ਮੂਰਖਾਨਾ ਕਾਰਵਾਈ ਹੈ। ਇਹ ਵਿਗਿਆਨ ਦੇ ਉਲਟ ਦਿਸ਼ਾਵੀ ਤੰਤਰ ਹੈ। ਤਰਕ ਅਧਾਰਤ ਸਮਝ ਰੱਖਣ ਵਾਲਾ ਇਸ ਤੰਤਰ ਦੇ ਜਾਲ ਵਿੱਚ ਨਹੀਂ ਉਲਝੇਗਾ ਤੇ ਆਪਣਾ ਸਮਾਂ ਮੂਰਖਾਨਾ ਗਤੀਵਿਧੀ ਵਿੱਚ ਕਿਉਂ ਬਰਬਾਦ ਕਰੇਗਾ। ਇਹ ਤਾਂ ਸਪੱਸ਼ਟ ਹੈ ਕਿ ਇਹ ਬ੍ਰਹਿਮੰਡ ਪਦਾਰਥ ਦਾ ਹੀ ਬਣਿਆ ਹੈ ਜੋ ਅਣੂਆਂ ਦਾ ਹੀ ਸਮੂਹ ਹੈ। ਪਦਾਰਥ ਬਿਨ੍ਹਾਂ ਤਾਂ ਹਰ ਵਸਤੂ ਦੀ ਹੋਂਦ ਅਸੰਭਵ ਹੈ। ਤਰਕਸ਼ੀਲ ਸਮਝ ਰੱਖਣ ਵਾਲੇ ਦੇ ਹਰ ਖਿਆਲ ਦਾ ਕੋਈ ਅਰਥ ਹੋਵੇ। ਇਸ ਵਿਚ ਰਲਾ ਦੀ ਕੋਈ ਗੁੰਜਾਇਸ਼ ਨਹੀਂ ਹੋਣੀ ਚਾਹੀਦੀ।

ਅੰਧਵਿਸ਼ਵਾਸ਼ (Superstition) ਕੇਵਲ ਖਿਆਲ ਹੈ ਜਿਸਦੀ ਪਰਖ ਦੀ ਜਰੂਰਤ ਹੈ। ਇੱਕ ਅੰਧਵਿਸ਼ਵਾਸੀ ਇਸਦੀ ਪਰਖ ਕਰਨ ਦਾ ਜ਼ੋਖ਼ਮ ਨਹੀਂ ਕਰਦਾ ਜਾਂ ਉਸਦੇ ਦਿਮਾਗ ਨੂੰ ਬੁੱਧੀ ਦੀ ਵਰਤੋਂ ਕਰਨ ਦੀ ਆਦਤ ਹੀ ਨਹੀਂ ਹੁੰਦੀ। ਉਹ ਇਸ ਦੇ ਪਿਛੋਕੜ ਵਿੱਚ ਜਾਕੇ ਕਾਰਨ ਲੱਭਣ ਦਾ ਯਤਨ ਨਹੀਂ ਕਰਦਾ। ਉਸਦੀ ਸਮਝ ਪੇਤਲੀ ਹੁੰਦੀ ਹੈ ਭਾਵ ਗਿਆਨ ਦੀ ਕਮੀ ਹੋਣਾ। ਉਹ ਆਪਣੀਆਂ ਸਮੱਸਿਆਵਾਂ ਦੇ ਹੱਲ ਲਈ ਸਵੈ ਯਤਨ ਕਰਨ ਦੀ ਬਜਾਏ ਕਿਸੇ ਦੂਸਰੇ 'ਤੇ ਨਿਰਭਰ ਹੋ ਜਾਂਦਾ ਹੈ। ਧਰਮ ਦੇ ਨਾਮ ਉੱਪਰ ਹੀ ਹਜ਼ਾਰਾਂ ਮਨੁੱਖੀ ਜਾਨਾਂ ਜਾ ਰਹੀਆਂ ਹਨ ਅਤੇ ਕੋਈ ਸਬੂਤ ਹੈ ਕਿ ਇਹਨਾਂ ਨੂੰ ਇਹ ਸਜਾ ਕਿਉਂ ਮਿਲੀ? ਮਰਨ ਉਪਰੰਤ ਧਰਮ ਰਾਜ ਦੇ ਕਿਸੇ ਦਰਬਾਰ ਦਾ ਸੰਕਲਪ ਵੀ ਗੁੰਮਰਾਹਕੁੰਨ ਹੈ। ਇਸ ਨਾਲ ਅਗਿਆਨੀ ਨੂੰ ਸੌਖਿਆਂ ਹੀ ਗੁਮਰਾਹ ਕੀਤਾ ਜਾ ਸਕਦਾ ਹੈ। ਮਾਸਾਹਾਰੀ ਜੀਵਾਂ ਦੀ ਖੁਰਾਕ ਹੀ ਮਾਸ ਹੈ ਜੋ ਭੁੱਖ ਲੱਗਣ 'ਤੇ ਹੀ ਜੀਵ ਹੱਤਿਆ ਕਰਕੇ ਖਾਂਦੇ ਹਨ। ਇਹਨਾਂ ਦੇ 'ਪਾਪਾਂ' ਵਾਰੇ ਅਧਿਆਤਮਵਾਦੀ ਚੁੱਪ ਹੈ। ਕੀ ਇਹਨਾਂ ਦੀ ਪ੍ਰਵਿਰਤੀ ਬਦਲਕੇ ਇਹਨਾਂ ਨੂੰ ਸ਼ਾਕਾਹਾਰੀ ਬਣਾਇਆ ਜਾ ਸਕਦਾ? ਮੰਨ ਲਵੋ ਜੇ ਅਜਿਹਾ ਹੋ ਜਾਵੇ ਤਾਂ ਕੀ ਮਨੁੱਖ ਲਈ ਅਨਾਜ ਮਿਲਣਾ ਮੁਸ਼ਕਲ ਨਹੀਂ ਹੋ ਜਾਵੇਗਾ? ਚੂਹਿਆਂ ਦੀ ਅਬਾਦੀ ਕਿੰਨ੍ਹੀ ਹੋ ਜਾਵੇਗੀ? ਮਨੁੱਖ ਇੱਕ ਸਮਾਜਿਕ ਜੀਵ ਹੈ। ਉਸਦਾ ਦਿਮਾਗੀ ਵਿਕਾਸ ਸਮਾਜਿਕ ਵਾਤਾਵਰਣ ਵਿੱਚ ਹੀ ਹੋ ਸਕਦਾ ਹੈ। ਸਿਖ਼ਰ ਦੀ ਚੇਤਨਾ ਕਾਰਨ ਉਹ ਮਨੁੱਖੀ ਰਿਸ਼ਤਿਆਂ ਦੀ ਸਮਝ ਰੱਖਦਾ ਹੈ ਅਤੇ ਇਹਨਾਂ ਰਿਸ਼ਤਿਆਂ ਕਾਰਨ ਹੀ ਉਹ ਲਗਾਤਾਰ ਦਿਮਾਗੀ ਵਿਕਾਸ ਦੇ ਦੌਰਾਂ ਵਿਚੋਂ ਗੁਜਰਦਾ ਅੱਜ ਵਾਲੀ ਸਥਿਤੀ ਦਾ ਮਾਲਕ ਹੈ। ਇਸੇ ਕਾਰਨ ਉਹ ਮਾਨਵਵਾਦੀ ਹੈ। ਉਸਦਾ ਮਾਨਵਵਾਦੀ ਹੋਣਾ ਜਰੂਰੀ ਹੈ ਆਪਣੇ ਵਿਕਾਸ ਲਈ। ਹਮਦਰਦੀ ਦੀ ਭਾਵਨਾ ਅਤੇ ਦੂਸਰੇ ਲਈ ਸਹਿਯੋਗ ਕਰਨਾ ਉਸਦੀ ਮੂਲ ਪ੍ਰਵਿਰਤੀ ਹੈ। ਤਰਕਸ਼ੀਲ ਇਸ ਭਾਵਨਾ ਤੋਂ ਮੁਕਤ ਨਹੀਂ ਹੋ ਸਕਦਾ।

ਇੱਕ ਤਰਕਸ਼ੀਲ ਦਾ ਕੁਦਰਤ ਵਿਗਿਆਨੀ (Natural Scientist) ਨਾਲੋਂ ਵਖਰੇਵਾਂ ਹੈ। ਕੁਦਰਤ ਵਿਗਿਆਨੀ ਅਨੁਭਵਾਦੀ ਹੈ। ਕੇਵਲ ਆਪਣੇ ਅਨੁਭਵ ਨੂੰ ਹੀ ਆਖਰੀ ਸੱਚ ਮੰਨਦਾ ਹੈ ਜਿਸ ਵਿੱਚ ਪਰਖ ਦੇ ਸਿਧਾਂਤਾਂ ਲਈ ਕੋਈ ਥਾਂ ਨਹੀਂ। ਕੁਦਰਤ ਵਿਗਿਆਨੀ ਅਨੁਸਾਰ ਕੋਈ ਤਾਂ ਇਸ ਬ੍ਰਹਿਮੰਡ ਨੂੰ ਚਲਾ ਰਿਹਾ ਹੈ। ਇਹ ਅਧਿਆਤਮਵਾਦ ਦਾ ਅਧਾਰ ਹੈ ਜਿਸਨੂੰ ਕਿਸੇ ਪਰਾ ਭੌਤਿਕ ਸ਼ਕਤੀ ਨਾਲ ਜੋੜਕੇ ਸੌਖਿਆਂ ਗੁੰਮਰਾਹ ਕੀਤਾ ਜਾ ਸਕਦਾ ਹੈ। ਇਸ ਬ੍ਰਹਿਮੰਡ ਨੂੰ ਚਲਾਉਣ ਵਾਲਾ ਕੋਈ ਨਹੀਂ। ਬ੍ਰਹਿਮੰਡ ਵਿੱਚ ਘਟਨਾਵਾਂ ਦਾ ਸਿਲਸਿਲਾ ਲਗਾਤਾਰ ਚਲਦਾ ਰਹਿੰਦਾ। ਕੁੱਝ ਵੀ ਤਬਾਹ ਨਹੀਂ ਹੁੰਦਾ। ਕੇਵਲ ਪਦਾਰਥ ਆਪਣੀ ਸਥਿਤੀਆਂ ਬਦਲਦਾ ਹੈ।

ਝਾੜਫੂਕ (Exorism), ਦੈਵੀ ਸ਼ਕਤੀਆਂ ਆਦਿ ਰਾਹੀਂ ਕੁੱਝ ਪ੍ਰਾਪਤ ਕਰਨਾ ਪਖੰਡ ਹੈ। ਇੱਕ ਤਰਕਸ਼ੀਲ ਕਾਰਨ ਅਤੇ ਤੱਥਾਂ ਦੇ ਅਧਾਰ 'ਤੇ ਆਪਣੀ ਸਮਝ ਤਹਿ ਕਰਦਾ ਹੈ। ਉਹ ਗਿਆਨ ਦੀ ਪ੍ਰਾਪਤੀ ਲਈ ਗਤੀਸ਼ੀਲ ਹੈ। ਉਹ ਹਰ ਅਨੁਭਵ ਨੂੰ ਪਰਖ ਦੇ ਸਿਧਾਂਤਾਂ 'ਤੇ ਰੱਖਕੇ ਅਰਥਪੂਰਨ ਸਮਝ ਬਣਾਉਂਦਾ ਹੈ ਜੋ ਮਨੁੱਖ ਦੇ ਹਰ ਤਰ੍ਹਾਂ ਦੇ ਵਿਕਾਸ ਦਾ ਨੀਂਹ ਪੱਥਰ ਹੈ। ਜੋ ਵਿਚਾਰ ਪਰਖਣ 'ਤੇ ਅਰਥਪੂਰਨ ਸਮਝ ਨਹੀਂ ਬਣਾਉਂਦਾ ਉਹ ਬੇਕਾਰ ਹੈ। ਉਸ ਨੂੰ ਤਿਆਗਣਾ ਜਰੂਰੀ ਹੈ।

ਬੁਰਾਈ ਨੂੰ ਅਣਦੇਖਿਆਂ ਕਰੋਗੇ ਤਾਂ ਤੁਸੀਂ ਨੇਕੀ ਨੂੰ ਨਸ਼ਟ ਕਰ ਦੇਵੋਗੇ। ਕਾਰਨ ਇਹ ਹੈ ਕਿ ਬੁਰਾਈ ਦੇ ਖਿਲਾਫ਼ ਸੰਘਰਸ਼ ਵਿੱਚ ਨੇਕੀ ਦਾ ਨਾਮ ਹੁੰਦਾ ਹੈ ਜਾਂ ਕਿ ਨੇਕੀ ਪੈਦਾ ਹੁੰਦੀ ਹੈ। - **ਬੇਲਿੰਸਕੀ**

# ਕੇਂਦਰ ਸਰਕਾਰ ਵੱਲੋਂ ਪਾਸ ਕੀਤੇ ਨਵੇਂ ਅਪਰਾਧਿਕ ਕਾਨੂੰਨ

**ਹੇਮ ਰਾਜ ਸਟੈਨੋ**



ਸਾਡੇ ਦੇਸ਼ ਵਿੱਚ ਤਿੰਨ ਨਵੇਂ ਅਪਰਾਧਿਕ ਕਾਨੂੰਨ 1 ਜੁਲਾਈ, 2024 ਤੋਂ ਲਾਗੂ ਹੋ ਗਏ ਹਨ। ਭਾਜਪਾ ਦੀ ਬਹੁ-ਗਿਣਤੀ ਵਾਲੀ ਮੋਦੀ ਸਰਕਾਰ ਦੇ ਦੂਸਰੇ ਕਾਲ (2019 ਤੋਂ 2023) ਦੇ ਪਾਰਲੀਮੈਂਟ ਦੇ ਦਸੰਬਰ 2023 ਵਿੱਚ ਹੋਏ ਆਖਰੀ ਸ਼ੈਸ਼ਨ ਵਿੱਚ ਇਨ੍ਹਾਂ ਨਵੇਂ ਕਾਨੂੰਨਾਂ ਦੇ ਬਿਲ ਪੇਸ਼ ਹੋਏ ਸਨ। ਗ੍ਰਹਿ ਮੰਤਰੀ ਨੇ ਉਦੋਂ ਇਨ੍ਹਾਂ ਕਾਨੂੰਨਾਂ ਨੂੰ ਬਸਤੀਵਾਦੀ ਕਾਲ (ਅੰਗਰੇਜ਼ਾਂ ਦੇ ਰਾਜ-ਕਾਲ) ਤੋਂ ਮੁਕਤੀ ਦੱਸਿਆ ਸੀ। ਇਹ ਸਭ ਨੂੰ ਪਤਾ ਹੀ ਹੈ ਕਿ ਅੰਗਰੇਜ਼ਾਂ ਨੇ ਸਾਡੇ 'ਤੇ ਰਾਜ ਕਰਨ ਦੌਰਾਨ ਅਨੇਕਾਂ ਹੀ ਜ਼ਾਬਰ ਕਾਨੂੰਨ ਬਣਾਏ ਸਨ। ਇਸ ਲਈ ਅੰਗਰੇਜ਼ਾਂ ਵੇਲੇ ਦੇ ਜ਼ਾਬਰ ਕਾਨੂੰਨਾਂ ਤੋਂ ਮੁਕਤੀ ਦਾ ਸ਼ਬਦ ਸਭ ਨੂੰ ਹੀ ਮੋਹਿਤ ਕਰਦਾ ਹੈ। ਜਦੋਂ ਇਹਨਾਂ ਕਾਨੂੰਨਾਂ ਬਾਰੇ ਬਿਲ ਪੇਸ਼ ਕੀਤਾ ਗਿਆ ਸੀ ਉਦੋਂ ਪਾਰਲੀਮੈਂਟ ਦੇ ਵਿਰੋਧੀ ਧਿਰਾਂ ਦੇ 150 ਮੈਂਬਰਾਂ ਦੇ ਕਰੀਬ ਬਾਹਰ ਕੀਤੇ ਹੋਏ ਸਨ। ਸੋ ਉਨ੍ਹਾਂ ਬਿਲਾਂ 'ਤੇ ਮਾੜੀ-ਮੋਟੀ ਵਿਰੋਧੀ ਸੁਰ ਚੁੱਕਣ ਵਾਲਾ ਕੋਈ ਨਹੀਂ ਸੀ। ਇਹ ਹਰ ਆਮ ਤੇ ਖਾਸ ਆਦਮੀ ਜਾਣਦਾ ਹੀ ਹੈ ਕਿ ਸਰਕਾਰੀ ਧਿਰ ਦੇ ਹਾਜ਼ਰ ਮੈਂਬਰਾਂ ਨੇ ਤਾਂ ਲੋਕ-ਦਿਖਾਵੇ ਵਜੋਂ ਮਾੜੇ-ਮੋਟੇ ਕੁੱਝ ਮੁੱਦੇ ਹੀ ਉਠਾਉਣੇ ਸਨ ਜੋ ਉਨ੍ਹਾਂ ਉਠਾਏ। ਮੁੱਕਦੀ ਗੱਲ, ਲੋਕ ਸਭਾ ਵਿੱਚ ਇਹ ਬਿਲ 20 ਦਸੰਬਰ 2023 ਨੂੰ ਪੇਸ਼ ਕੀਤੇ ਗਏ ਅਤੇ ਉਸੇ ਦਿਨ ਹੀ ਇਹ ਬਿਲ ਜ਼ਬਾਨੀ ਜਮ੍ਹਾਂ-ਖਰਚ ਕਰਦਿਆਂ ਪਾਸ ਕਰ ਦਿੱਤੇ ਗਏ। ਰਾਜ ਸਭਾ ਵਿੱਚ ਇਹ ਬਿਲ 21 ਦਸੰਬਰ 2023 ਨੂੰ ਪੇਸ਼ ਕੀਤੇ ਗਏ ਅਤੇ ਉਸੇ ਦਿਨ ਪਾਸ ਕਰ ਦਿੱਤੇ ਗਏ। ਕਹਿਣ ਤੋਂ ਭਾਵ ਕਿ ਨਾਗਰਿਕਾਂ ਦੇ ਅਧਿਕਾਰਾਂ ਨਾਲ ਸਬੰਧਤ ਤਿੰਨ ਅਹਿਮ ਬਿਲ ਇੱਕ-ਇੱਕ ਦਿਨ ਵਿੱਚ ਲੋਕ ਸਭਾ ਤੇ ਰਾਜ ਸਭਾ ਵਿੱਚ ਪਾਸ ਕਰ ਦਿੱਤੇ ਗਏ। ਇੱਕ ਦਿਨ 'ਚ ਪਾਸ ਹੋਣ ਵਾਲੇ ਬਿਲਾਂ 'ਤੇ ਕਿੰਨੀ ਕੁ ਅਤੇ ਕਿਹੋ-ਜਿਹੀ ਚਰਚਾ ਹੋਣੀ ਸੀ, ਇਸ ਬਾਰੇ ਗੱਲ ਕਰਨ ਦੀ ਕੋਈ ਲੋੜ ਨਹੀਂ ਕਿਉਂਕਿ ਹਰ ਕੋਈ ਸਾਧਾਰਨ ਵਿਅਕਤੀ ਵੀ ਇਸ ਨੂੰ ਸਮਝ ਸਕਦਾ ਹੈ। ਹਾਲਾਂਕਿ ਇਹ ਬਿਲ ਕੋਈ ਸਾਧਾਰਨ ਕਿਸਮ ਦੇ ਨਹੀਂ ਬਲਕਿ ਨਾਗਰਿਕਾਂ ਦੇ ਜੀਵਨ ਅਤੇ ਅਜ਼ਾਦੀ ਜਿਹੇ ਮੌਲਿਕ ਅਧਿਕਾਰਾਂ ਨਾਲ ਸਬੰਧਤ ਬਿਲ ਹਨ। ਇੱਕੋ ਦਿਨ ਵਿੱਚ ਅਜਿਹੇ ਅਹਿਮ ਬਿਲਾਂ ਨੂੰ ਬਿਨ੍ਹਾਂ ਕੋਈ ਬਹਿਸ-ਵਿਚਾਰ ਦੇ ਦੋਨਾਂ ਸਦਨਾਂ (ਲੋਕ ਸਭਾ ਤੇ ਰਾਜ ਸਭਾ) ਵਿੱਚ ਪਾਸ ਕਰ ਦੇਣਾ ਭਾਜਪਾ ਦੀ ਨਾਗਰਿਕਾਂ ਪ੍ਰਤੀ "ਸੁਹਿਰਦਤਾ" ਨੂੰ ਚੰਗੀ ਤਰ੍ਹਾਂ ਪ੍ਰਗਟ ਕਰ ਦਿੰਦਾ ਹੈ। ਰਾਸ਼ਟਰਪਤੀ ਨੇ 28 ਦਸੰਬਰ 2023 ਨੂੰ ਮਨਜ਼ੂਰੀ ਦੇ ਦਿੱਤੀ ਅਤੇ ਇਹ ਬਿਲ ਕਾਨੂੰਨ ਬਣ ਗਏ। ਕਾਨੂੰਨ ਬਣ ਕੇ ਇਹ 1 ਜੁਲਾਈ, 2024 ਤੋਂ ਸਾਡੇ ਦੇਸ਼ 'ਚ ਲਾਗੂ ਹੋ ਗਏ ਹਨ।

2014 ਤੋਂ ਲੈ ਕੇ 2022 ਤੱਕ ਦੇ ਭਾਜਪਾ ਦੇ ਰਾਜਕਾਲ ਦਰਮਿਆਨ ਧਾਰਾ 124-ਏ (ਦੇਸ਼-ਧ੍ਰੋਹ ਐਕਟ) ਲਾ ਕੇ ਲਗਭਗ 393 ਲੋਕਾਂ ਨੂੰ ਜੇਲ੍ਹਾਂ 'ਚ ਸੁੱਟਿਆ ਗਿਆ। ਇਸ 'ਤੇ ਇਸ ਕਾਨੂੰਨ ਖਿਲਾਫ਼ ਦੇਸ਼ ਭਰ ਵਿੱਚ ਆਵਾਜ਼ ਉੱਠੀ ਸੀ। ਸੁਪਰੀਮ ਕੋਰਟ ਨੇ ਇਸ ਕਾਨੂੰਨ 'ਤੇ ਟਿੱਪਣੀ ਕਰਦਿਆਂ ਕਿਹਾ ਸੀ ਕਿ ਇਸ ਕਾਨੂੰਨ ਦੀ ਵਰਤੋਂ ਬੰਦ ਕਰੋ।

ਸੁਪਰੀਮ ਕੋਰਟ ਦੀ ਸਰਕਾਰ ਨੇ ਮੰਨ ਲਈ। ਧਾਰਾ 124-ਏ ਛੱਡ ਦਿੱਤੀ। ਪਰ ਹੁਣ ਇਸ ਲਈ ਨਵੀਂ ਧਾਰਾ 152 ਬਣਾ ਦਿੱਤੀ ਜਿਸ ਹੇਠ ਦੇਸ਼-ਧ੍ਰੋਹ ਦੇ ਕੇਸ ਮੜ੍ਹੇ ਜਾਣਗੇ। ਹੁਣ ਦੇਸ਼ ਦੀ ਪ੍ਰਭੂਸਤਾ, ਏਕਤਾ ਅਤੇ ਅਖੰਡਤਾ ਨੂੰ ਖ਼ਤਰਾ ਪਹੁੰਚਾਉਣ ਵਾਲੀਆਂ ਸਰਗਰਮੀਆਂ ਇਸ ਨਵੀਂ ਧਾਰਾ ਦੇ ਘੇਰੇ ਵਿੱਚ ਆਉਣਗੀਆਂ। ਜੇਕਰ ਕੋਈ ਵੀ ਵਿਅਕਤੀ ਦੇਸ਼ 'ਚ ਫੈਲੀ ਭ੍ਰਿਸ਼ਟਾਚਾਰੀ, ਗੁੰਡਾਗਰਦੀ ਜਾਂ ਕਿਸੇ ਵੀ ਕਿਸਮ ਦੀਆਂ ਹੋਰ ਅਲਾਮਤਾਂ ਵਿਰੁੱਧ ਬੋਲਦਾ ਹੈ ਤਾਂ ਇਹ ਦੇਸ਼ ਦੀ ਏਕਤਾ, ਅਖੰਡਤਾ ਅਤੇ ਪ੍ਰਭੂਸੱਤਾ ਲਈ ਖ਼ਤਰਾ ਗਿਣਿਆ ਜਾਵੇਗਾ ਅਤੇ ਸਰਕਾਰ ਦੇ ਚਾਹੁਣ 'ਤੇ ਉਸ ਖਿਲਾਫ਼ ਦੇਸ਼-ਧ੍ਰੋਹ ਦਾ ਕੇਸ ਦਰਜ ਹੋ ਸਕੇਗਾ। ਪਹਿਲਾਂ ਦੇਸ਼-ਧ੍ਰੋਹ ਦੇ ਕੇਸ 'ਚ ਤਿੰਨ ਸਾਲ ਦੀ ਸਜ਼ਾ ਸੀ ਅਤੇ ਹੁਣ ਇਸ ਵਿੱਚ ਸੱਤ ਸਾਲ ਤੋਂ ਲੈ ਕੇ ਉਮਰ ਕੈਦ ਤੱਕ ਦੀ ਸਜ਼ਾ ਹੋ ਸਕਦੀ ਹੈ।

ਹੁਣ ਕੋਈ ਕਹਿ ਸਕਦਾ ਹੈ ਕਿ ਇਸ 'ਚ ਕੀ ਬਦਲਿਆ ਹੈ ? ਬਦਲਿਆ ਹੈ ਉਹ ਇਹ ਹੈ ਕਿ ਪਹਿਲਾਂ ਇਸ ਧਾਰਾ ਨੂੰ 124-ਏ ਕਿਹਾ ਜਾਂਦਾ ਸੀ ਅਤੇ ਹੁਣ 152 ਕਿਹਾ ਜਾਵੇਗਾ। ਕਾਨੂੰਨ ਦੀ ਧਾਰਾ ਦਾ ਨਾਮ ਬਦਲ ਦੇਣ ਨਾਲ ਹੀ ਤਾਂ ਸਜ਼ਾ ਨਰਮ ਨਹੀਂ ਕਹੀ ਜਾ ਸਕਦੀ ਜਦੋਂ ਕਿ ਸਜ਼ਾ ਵਧਾ ਦਿੱਤੀ ਗਈ ਹੈ। ਸਜ਼ਾ ਦਾ ਵਧਾਉਣਾ ਦੰਡ ਵਾਲਾ ਨਾ ਹੋ ਕੇ ਨਿਆਇਕ ਕਿਵੇਂ ਹੋ ਗਿਆ ? ਕਿਵੇਂ ਵੀ ਨਹੀਂ। ਇਸਨੂੰ ਇੱਕ ਮਿਸਾਲ ਲੈ ਕੇ ਸਮਝਦੇ ਹਾਂ। ਸਾਡੇ ਦੇਸ਼ 'ਚ ਮਈ-ਜੂਨ ਦੇ

ਮਹੀਨੇ ਬਹੁਤ ਗਰਮ ਹੁੰਦੇ ਹਨ। ਹੁਣ ਜੇਕਰ ਕੋਈ ਵਿਅਕਤੀ ਗਰਮੀ ਦਾ ਸਤਾਇਆ ਸਰਕਾਰ ਕੋਲ ਇਸ ਤੋਂ ਰਾਹਤ ਦੀ ਪੁਕਾਰ ਕਰੇ ਤੇ ਅੱਗੋਂ ਸਰਕਾਰ ਜਵਾਬ ਦੇਵੇ ਕਿ ਚਲੋ ਅਸੀਂ ਮਈ-ਜੂਨ ਮਹੀਨਿਆਂ ਦਾ ਨਾਮ ਬਦਲਕੇ ਜਨਵਰੀ-ਫਰਵਰੀ ਰੱਖ ਦਿੰਦੇ ਹਾਂ। ਕੀ ਇਹ ਸਮੱਸਿਆ ਦਾ ਹੱਲ ਹੋਵੇਗਾ? ਨਹੀਂ, ਬਿਲਕੁਲ ਵੀ ਨਹੀਂ। ਬਸ, ਇਸੇ ਤਰ੍ਹਾਂ ਸਰਕਾਰ ਨੇ ਰਾਜ-ਧ੍ਰੋਹ ਦਾ ਕਾਨੂੰਨ ਖਤਮ ਕਰ ਦਿੱਤਾ। ਇਸ ਨੂੰ ਹੁਣ ਨਵੀਂ ਧਾਰਾ 152 ਬਣਾ ਦਿੱਤਾ ਗਿਆ ਹੈ ਭਾਵ 124-ਏ ਦਾ ਨਾਮ ਬਦਲਕੇ 152 ਕਰ ਦਿੱਤਾ ਗਿਆ।

ਭਾਜਪਾ ਰਾਜ-ਕਾਲ ਦੌਰਾਨ ਸਭਨੇ ਦੇਖਿਆ-ਸੁਣਿਆ ਹੈ ਕਿ ਸ਼ਹਿਰਾਂ ਦੇ ਨਾਮ ਬਦਲ ਦਿੱਤੇ ਜਾਂਦੇ ਹਨ, ਇਸੇ ਤਰ੍ਹਾਂ ਇਹ ਕਾਨੂੰਨਾਂ ਦੀਆਂ ਧਾਰਾਵਾਂ ਦੇ ਨੰਬਰ ਬਦਲਕੇ ਆਮ ਲੋਕਾਂ ਨੂੰ ਲੁਭਾਉਣ ਲਈ ਇਨ੍ਹਾਂ ਨੂੰ ਅੰਗਰੇਜ਼ਾਂ ਦੇ ਕਾਨੂੰਨਾਂ ਦੀ ਗੁਲਾਮੀ ਤੋਂ ਮੁਕਤੀ ਦਾ ਨਾਮ ਦੇ ਕੇ ਦੰਡ ਦੀ ਥਾਂ ਨਿਆਇ ਦੇਣ ਦਾ ਨਾਮ ਦਿੱਤਾ ਜਾ ਰਿਹਾ ਹੈ।

ਅੰਗਰੇਜ਼ਾਂ ਵੇਲੇ ਤੋਂ ਤੁਰੇ ਆਉਂਦੇ ਕਾਨੂੰਨ ਸਨ ਕਿ ਪੇਸ਼ਾਵਰ ਤੇ ਖ਼ੂੰਖਾਰ ਮੁਜ਼ਰਮਾਂ ਤੋਂ ਬਿਨ੍ਹਾਂ ਹੋਰ ਜੁਰਮਾਂ ਵਿੱਚ ਹੱਥਕੜੀ ਲਾਉਣ ਦੀ ਸੁਪਰੀਮ ਕੋਰਟ ਤੱਕ ਨੇ ਮਨਾਹੀ ਕੀਤੀ ਸੀ ਕਿਉਂਕਿ ਇਸਨੂੰ ਵਿਅਕਤੀ ਦੇ ਸਨਮਾਨ ਦੀ ਗਰਿਮਾ ਕਾਇਮ ਰੱਖਣ ਦੇ ਉਲਟ ਕਿਹਾ ਸੀ। ਹੁਣ ਦੇ ਕਾਨੂੰਨਾਂ ਅੰਦਰ ਇਸ ਤਰ੍ਹਾਂ ਕਰਨ ਦੀ ਆਗਿਆ ਹੋਵੇਗੀ। ਭਾਵ ਕਿ ਮਨੁੱਖੀ ਸਨਮਾਨ ਦੀ ਗਰਿਮਾ ਨੂੰ ਖਤਮ ਕਰਨਾ ਵੀ ਸਰਕਾਰ ਦੀ ਨਜ਼ਰ ਵਿੱਚ ਨਿਆਇਕ ਹੋਵੇਗਾ।

ਨਵੇਂ ਬੀ ਐਨ ਐਸ ਐਸ ਕਾਨੂੰਨ ਦੀ ਧਾਰਾ 148 ਅਤੇ ਇਹਦੇ ਨਾਲ ਲਗਦੀਆਂ ਧਾਰਾਵਾਂ ਹੋਰ ਵੀ ਖ਼ਤਰਨਾਕ ਹਨ। ਪੁਰਾਣੇ ਕਾਨੂੰਨ ਵਿੱਚ ਮੁਜ਼ਾਹਰੇ, ਜਲਸੇ-ਜਲੂਸ ਜੇਕਰ ਹਿੰਸਕ ਹੋ ਜਾਂਦੇ ਤਾਂ ਲੋੜ ਪੈਣ ਉੱਤੇ ਵਾਰਨਿਗ ਦੇ ਕੇ ਗੋਲੀ ਚਲਾਉਣ ਦੀ ਧਾਰਾ ਸੀ। ਇਹ ਗੋਲੀ ਚਲਾਉਣ ਲਈ ਉੱਥੇ ਹਾਜ਼ਰ ਕਾਰਜਕਾਰੀ ਮੈਜਿਸਟਰੇਟ ਦੇ ਪੱਧਰ ਦਾ ਅਧਿਕਾਰੀ ਹੀ ਆਦੇਸ਼ ਦੇ ਸਕਦਾ ਸੀ। ਪਰ ਹੁਣ ਪੁਲਿਸ ਨੂੰ ਅਜਿਹੇ ਅਧਿਕਾਰੀ ਤੋਂ ਹੁਕਮ ਲੈਣ ਦੀ ਕੋਈ ਲੋੜ ਨਹੀਂ ਹੋਵੇਗੀ। ਹੁਣ ਪੁਲਿਸ ਦਾ ਇੱਕ ਸਬ-ਇੰਸਪੈਕਟਰ ਦੇ ਰੈਂਕ ਦਾ ਅਫ਼ਸਰ ਕਿਸੇ ਵੀ ਜਨਤਕ ਇਕੱਠ ਨੂੰ ਮੌਕੇ ਉੱਤੇ ਗੈਰ-ਕਾਨੂੰਨੀ ਐਲਾਨ ਸਕਦਾ ਹੈ। 148 ਮੁਤਾਬਕ ਇਸ ਇਕੱਠ ਜਾਂ ਰੈਲੀ ਨੂੰ ਖਦੇੜਨ ਲਈ ਜਾਂ ਪ੍ਰਦਰਸ਼ਨ ਨੂੰ ਤਾਕਤ ਨਾਲ ਖਦੇੜਨ ਲਈ ਕਿਸੇ ਵੀ ਵਿਅਕਤੀ ਦੀ ਸਹਾਇਤਾ ਲੋੜ ਪੈਣ 'ਤੇ ਲੈ ਸਕਦਾ ਹੈ। ਇਸ ਉਦੇਸ਼ ਲਈ ਉਸ ਵਿਅਕਤੀ ਦਾ ਹਥਿਆਰਬੰਦ ਬਲਾਂ ਦਾ ਮੈਂਬਰ ਹੋਣਾ ਵੀ ਜ਼ਰੂਰੀ ਨਹੀਂ। ਇਸ ਦਾ ਸਪੱਸ਼ਟ ਮਤਲਬ ਇਹ ਹੀ ਹੈ ਕਿ ਪੁਲਿਸ ਨੂੰ ਇਹ ਹੱਕ ਹਾਸਲ ਹੋ ਗਿਆ ਹੈ ਕਿ ਉਹ ਨਿੱਜੀ ਜਾਂ ਪ੍ਰਾਈਵੇਟ ਹਥਿਆਰਬੰਦ ਗਰੋਹਾਂ ਦੀ ਵਰਤੋਂ ਕਰ ਸਕਦੀ ਹੈ। ਸੈਕਸ਼ਨ 149 ਜਿਹੜਾ ਪਿਛਲੇ ਕਾਨੂੰਨ ਦਾ 130-1 ਸੀ ਉਸ ਵਿੱਚ ਕਿਸੇ ਮੁਜ਼ਾਹਰੇ ਜਾਂ ਹਜ਼ੂਮ ਨੂੰ ਖਿੰਡਾਉਣ ਲਈ ਤਾਕਤ ਦੀ ਵਰਤੋਂ ਕਰਨ ਦਾ ਅਧਿਕਾਰ ਕਾਰਜਕਾਰੀ ਮੈਜਿਸਟਰੇਟ ਦਿੰਦਾ ਸੀ। ਹੁਣ ਮੌਕੇ ਉੱਤੇ ਕਿਸੇ ਵੀ ਉਸ ਅਧਿਕਾਰੀ ਜਿਸ ਨੂੰ ਕਾਰਜਕਾਰੀ ਮੈਜਿਸਟਰੇਟ ਨਿਯੁਕਤ ਕੀਤਾ ਗਿਆ ਹੋਵੇ ਉਹ ਤਹਿਸੀਲਦਾਰ, ਪਟਵਾਰੀ ਜਾਂ ਇੱਥੋਂ ਤੱਕ ਕਿ ਕੋਈ ਪੁਲਿਸ ਕਰਮਚਾਰੀ ਵੀ ਹੋ ਸਕਦਾ ਹੈ, ਇਹ ਆਦੇਸ਼ ਦੇ ਸਕਦਾ ਹੈ। ਇੱਕ ਹੋਰ ਨਮੂਨਾ ਦੇਖੋ। ਪਹਿਲੇ ਕਨੂੰਨ ਮੁਤਾਬਕ ਪੁਲਿਸ ਹਿਰਾਸਤ ਵਿੱਚ ਲਏ ਵਿਅਕਤੀ ਦਾ ਪੁਲਿਸ 15 ਦਿਨ ਤੱਕ ਰੀਮਾਂਡ ਲੈ ਸਕਦੀ ਸੀ। ਹੁਣ ਇਹ ਮਿਆਦ 60 ਤੋਂ 90 ਦਿਨ ਤੱਕ ਵਧਾ ਦਿੱਤੀ ਗਈ ਹੈ ਅਤੇ ਕਈ ਮਾਮਲਿਆਂ ਵਿੱਚ ਤਾਂ 180 ਦਿਨਾਂ ਤੱਕ ਵੀ। ਇੰਨੇ ਲੰਮੇ ਸਮੇਂ ਦੌਰਾਨ ਹਿਰਾਸਤ ਵਿੱਚ ਲਏ ਵਿਅਕਤੀ ਤੋਂ ਪੁਲਿਸ ਜ਼ਬਰੀ ਅਪਰਾਧ ਵੀ ਸਵੀਕਾਰ ਕਰਵਾ ਸਕਦੀ ਹੈ ਅਤੇ ਉਸ ਵਿਰੁੱਧ ਫਰਜ਼ੀ ਸਬੂਤ ਇਕੱਠੇ ਕਰਨ ਦਾ ਮੌਕਾ ਵੀ ਪੁਲਿਸ ਨੂੰ ਮਿਲ ਜਾਵੇਗਾ। ਇਹ ਅਧਿਕਾਰ ਨਵੇਂ ਕਾਨੂੰਨ ਬੀ ਐਨ ਐਸ ਐਸ ਦੀ ਧਾਰਾ 187-2 ਤਹਿਤ ਦਿੱਤਾ ਗਿਆ ਹੈ। ਇਸ ਕਾਨੂੰਨੀ ਅਧਿਕਾਰ ਨਾਲ ਪੁਲਿਸ ਮੁਕੱਦਮਾ ਦਰਜ ਕਰਨ ਦੀ ਬੰਦਸ਼ ਤੋਂ ਮੁਕਤ ਹੋ ਜਾਵੇਗੀ ਅਤੇ ਨਾਲ ਹੀ ਡਰ ਅਤੇ ਸਹਿਮ ਦਾ ਇੱਕ ਮਾਹੌਲ ਬਣ ਜਾਵੇਗਾ ਅਤੇ ਜਾਂਚ ਤੇ ਪੁੱਛਗਿੱਛ ਦੇ ਬਹਾਨੇ ਇਹ ਘੇਰਾ ਹੋਰਨਾਂ ਕਈਆਂ ਤੱਕ ਫੈਲ ਜਾਵੇਗਾ। ਫਿਰ ਪੁਲਿਸ ਜਿਵੇਂ ਪੇਸ਼ ਆਉਂਦੀ ਹੈ, ਲੋਕ ਜਾਣਦੇ ਹਨ। ਪੁਲਿਸ ਦੀ ਕੋਈ ਵੀ ਜਾਂਚ ਏਜੰਸੀ ਫਰਜ਼ੀ ਮੁਕੱਦਮੇ ਦਰਜ ਕਰਕੇ ਅਤੇ ਇਹਦਾ ਵਿਸਥਾਰ ਕਰਕੇ ਕਈ ਜਥੇਬੰਦੀਆਂ ਤੇ ਵਿਅਕਤੀਆਂ ਨੂੰ ਚਿੰਨਤ ਕਰਕੇ ਵੱਡ ਆਕਾਰੀ ਸਾਜਿਸ਼ ਕੇਸਾਂ ਦੀ ਜ਼ਮੀਨ ਤਿਆਰ ਕਰ ਸਕੇਗੀ।

ਹੁਣ ਪੁਲਿਸ ਹਿਰਾਸਤ ਵਿੱਚ ਪੁਲਿਸ ਤਸ਼ੱਦਦ ਨਾਲ ਮਰਨ ਵਾਲਿਆਂ ਜਾਂ ਫਰਜ਼ੀ ਪੁਲਿਸ ਮੁਕਾਬਲਿਆਂ ਵਿੱਚ ਮਾਰੇ ਜਾਣ ਵਾਲਿਆਂ ਨੂੰ ਜੁਰਮ ਦੇ ਘੇਰੇ ਵਿੱਚੋਂ ਬਾਹਰ ਕਰ ਦਿੱਤਾ ਗਿਆ ਹੈ। ਪੁਲਿਸ ਦੀ ਕਿਤੇ ਕੋਈ ਜਵਾਬਦੇਹੀ ਨਹੀਂ ਹੈ।

ਜਿਸ ਵੀ ਵਿਅਕਤੀ ਦਾ ਪੁਲਿਸ ਨਾਲ ਮੁਲਜ਼ਮ ਦੇ ਤੌਰ 'ਤੇ ਮਾੜਾ-ਮੋਟਾ ਵਾਹ ਰਿਹਾ ਹੈ ਜਾਂ ਪਿਆ ਹੈ ਉਸਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਪੁਲਿਸ ਥਾਣੇ ਅੰਦਰ ਕਿਸ ਤਰ੍ਹਾਂ ਦਾ

ਵਿਵਹਾਰ ਕਰਦੀ ਹੈ। ਇਸ ਲਈ ਕਿਸੇ ਵੀ ਵਿਅਕਤੀ ਦਾ ਪੁਲਿਸ ਰੀਮਾਂਡ ਦਾ ਸਮਾਂ ਲੰਬਾ ਕਰਨਾ ਪੁਲਿਸ ਨੂੰ ਜ਼ਬਰ ਕਰਨ ਦਾ ਹੋਰ ਅਧਿਕਾਰ ਦੇਣਾ ਬਣ ਜਾਂਦਾ ਹੈ। ਇਹ ਕਿੰਨਾ ਕੁ ਨਿਆਂਸੰਗਤ ਹੈ ਅਤੇ ਇਸਨੂੰ ਸਰਕਾਰ ਦੰਡ ਕਿਵੇਂ ਨਹੀਂ ਗਿਣਦੀ, ਇਹ ਸੁਆਲ ਸੋਚਣ-ਵਿਚਾਰਨ ਵਾਲਾ ਹੈ।

ਦੇਸ਼ ਵਿੱਚ ਅੱਤਵਾਦੀ ਗਤੀਵਿਧੀਆਂ ਬਾਰੇ ਪਹਿਲਾਂ ਕਾਨੂੰਨ ਯੂ ਏ ਪੀ ਏ (ਭਾਵ ਗੈਰ-ਕਾਨੂੰਨੀ ਗਤੀਵਿਧੀਆਂ ਰੋਕੂ ਕਾਨੂੰਨ) ਸੀ। ਪਰ ਹੁਣ ਇਸਨੂੰ ਪ੍ਰੀਭਾਸ਼ਤ ਕਰਨ ਵਾਲਾ ਨਵਾਂ ਕਾਨੂੰਨ ਧਾਰਾ 113 ਨੰਬਰ ਹੇਠ ਲਿਆਂਦਾ ਗਿਆ ਹੈ। ਇਸਦੇ ਅਨੁਸਾਰ ਆਪਣੇ ਹੱਕਾਂ ਲਈ ਸੰਘਰਸ਼ ਕਰਨਾ, ਰੈਲੀਆਂ ਕਰਨਾ, ਇਕੱਠ ਕਰਨੇ, ਕਨਵੈਨਸ਼ਨਾਂ ਕਰਨੀਆਂ ਵੀ ਲੋਕਾਂ ਨੂੰ ਉਕਸਾਉਣਾ ਬਣਦਾ ਹੈ। ਇਹ ਸਾਰਾ ਕੁੱਝ ਅੱਤਵਾਦ ਦੇ ਘੇਰੇ ਵਿੱਚ ਆਉਣਗੇ ਅਤੇ ਇਨ੍ਹਾਂ ਵਿੱਚ ਸ਼ਾਮਲ ਹੋਣ ਵਾਲੇ ਆਗੂਆਂ ਅਤੇ ਹੋਰਨਾਂ ਨੂੰ ਇਸ 113 ਧਾਰਾ ਅਧੀਨ ਕੇਸ ਦਰਜ ਕਰਕੇ ਨਾ ਸਿਰਫ ਜੇਲ੍ਹ 'ਚ ਸੁੱਟਿਆ ਜਾਵੇਗਾ ਸਗੋਂ ਉਨ੍ਹਾਂ ਦੀ ਜਾਇਦਾਦ ਜ਼ਬਤੀ ਦੇ ਅਧਿਕਾਰ ਵੀ ਕਾਨੂੰਨ ਵਿੱਚ ਦਰਜ ਹਨ। ਇਸ ਲਈ ਇਹ ਕਾਨੂੰਨ ਪਹਿਲਾਂ ਦੇ ਅੱਤਵਾਦੀ ਸਰਗਰਮੀਆਂ ਰੋਕੂ ਕਾਨੂੰਨ (ਯੂ ਏ ਪੀ ਏ ਕਾਨੂੰਨ) ਨਾਲੋਂ ਵੀ ਖਤਰਨਾਕ ਅਤੇ ਜ਼ਾਬਰ ਕਾਨੂੰਨ ਹੈ। ਇੱਥੇ ਕੋਈ ਕਹਿ ਸਕਦਾ ਹੈ ਕਿ ਇਹ ਤਾਂ ਹੋਰ ਵੀ ਜ਼ਾਬਰ ਕਾਨੂੰਨ ਬਣਦਾ ਹੈ? ਇੱਥੇ ਸੁਆਲ ਇਹ ਥੋੜਾ ਹੀ ਹੈ ਕਿ ਕਾਨੂੰਨ ਜ਼ਾਬਰ ਹੈ ਜਾਂ ਨਰਮ, ਭਾਜਪਾ ਸਰਕਾਰ ਨੇ ਸਿਰਫ਼ ਇਹ ਹੀ ਵਾਇਦਾ ਕੀਤਾ ਹੈ ਕਿ ਉਨ੍ਹਾਂ ਨੇ ਅੰਗਰੇਜ਼ਾਂ ਵੇਲੇ ਦੇ ਕਾਨੂੰਨ ਬਦਲਣੇ ਹਨ। ਸੋ ਅੰਗਰੇਜ਼ਾਂ ਦੇ ਕਾਨੂੰਨਾਂ ਦੀਆਂ ਧਾਰਾਵਾਂ ਦੇ ਨੰਬਰ ਬਦਲ ਦਿੱਤੇ। ਇਸ ਲਈ ਸਰਕਾਰ ਦੀ ਨੀਤ 'ਤੇ ਸ਼ੱਕ ਤਾਂ ਆਪਣੇ ਆਪ ਹੀ ਹੋ ਉੱਠਦਾ ਹੈ। ਇਹ ਫੈਸਲਾ ਲੋਕਾਂ ਨੇ ਕਰਨਾ ਹੈ ਇਹ ਸਰਕਾਰ ਹੋਰ ਜ਼ਾਬਰ ਕਾਨੂੰਨ ਬਣਾਕੇ ਦੰਡਾਤਮਿਕ ਪ੍ਰਣਾਲੀ ਚਾਲੂ ਕਰ ਰਹੀ ਹੈ ਜਾਂ ਨਿਆਇਕ ਪ੍ਰਣਾਲੀ ਸ਼ੁਰੂ ਕਰ ਰਹੀ ਹੈ!

ਹੋਰ ਅੱਗੇ। ਨਿੱਜੀ ਹਥਿਆਰਬੰਦ ਫੋਰਸਾਂ ਦੀ ਵਰਤੋਂ ਦੀ ਖੁੱਲ੍ਹ ਜਾਂ ਨਾਨ-ਕਮਿਸ਼ਨਡ ਮੈਂਬਰ ਵਲੋਂ ਪੁਲਿਸ ਨੂੰ ਆਦੇਸ਼ ਦੇਣ ਦੇ ਮਾਅਨੇ ਕੀ ਹੋਣਗੇ? ਕੀ ਸੰਘ ਦੇ ਨਿੱਜੀ ਹਿੰਸਕ ਗਰੋਹ ਹੁਣ ਪੁਲਿਸ ਦੀ ਮੱਦਦ ਕਰਿਆ ਕਰਨਗੇ ਜਾਂ ਅਜਿਹੇ ਆਦੇਸ਼ ਦੇਣਗੇ? ਬਿਲਕੁਲ ਦੇਣਗੇ।

ਨਵੇਂ ਕਾਨੂੰਨ ਦੀਆਂ ਮੱਦਾਂ ਵਿੱਚ ਗਵਾਹੀਆਂ ਦੀ ਰੀਕਾਰਡਿੰਗ ਸਮੇਤ ਪੂਰਨ ਪ੍ਰਕਿਰਿਆ ਨੂੰ ਆਨਲਾਈਨ ਆਯੋਜਿਤ ਕਰਨ ਦੀ ਵੀ ਖੁੱਲ੍ਹ ਹੈ ਤੇ ਰਸੂਖਦਾਰ ਤੇ ਹਾਕਮ ਧਿਰ ਲਈ ਸਬੂਤਾਂ ਵਿਚ ਹੇਰਫੇਰ ਕਰਨ ਅਤੇ ਗਵਾਹਾਂ ਨੂੰ ਡਰਾਉਣਾ-ਧਮਕਾਉਣਾ ਸ਼ਾਮਲ ਹੋ ਜਾਵੇਗਾ। ਨਵੇਂ ਕਾਨੂੰਨ ਵਿੱਚ ਇੱਕ ਮੱਦ ਇਹ ਵੀ ਜੋੜੀ ਗਈ ਹੈ ਕਿ ਜੇ ਕੋਈ ਵਿਅਕਤੀ ਜਿਸ ਉੱਤੇ ਅਪਰਾਧ ਕਰਨ ਦੇ ਦੋਸ਼ ਲੱਗੇ ਹਨ, ਅਦਾਲਤ ਵਿਚ ਹਾਜ਼ਰ ਨਹੀਂ ਹੁੰਦਾ ਤਾਂ ਉਸ ਉੱਤੇ ਮੁਕੱਦਮਾ ਚਲਾਇਆ ਜਾ ਸਕਦਾ ਹੈ। ਪਹਿਲਾਂ ਇਹ ਸੀ ਕਿ ਜੇ ਕਿਸੇ ਉੱਤੇ ਕਿਸੇ ਜੁਰਮ ਦਾ ਦੋਸ਼ ਲੱਗਦਾ ਹੈ ਅਤੇ ਉਸਨੂੰ ਪੁਲਿਸ ਗ੍ਰਿਫਤਾਰ ਕਰਨ 'ਚ ਕਾਮਯਾਬ ਨਹੀਂ ਹੁੰਦੀ ਤਾਂ ਅਦਾਲਤ ਉਸਨੂੰ ਭਗੌੜਾ ਕਰਾਰ ਦੇ ਦਿੰਦੀ ਹੈ ਤਾਂ ਉਸ ਉੱਤੇ ਮੁਕੱਦਮਾ ਓਨੀ ਦੇਰ ਤੱਕ ਨਹੀਂ ਚਲਾਇਆ ਜਾਂਦਾ, ਜਿੰਨੀ ਦੇਰ ਤੱਕ ਉਹ ਪੇਸ਼ ਨਹੀਂ ਹੁੰਦਾ ਜਾਂ ਪੁਲਿਸ ਉਸਨੂੰ ਗ੍ਰਿਫਤਾਰ ਨਹੀਂ ਕਰਦੀ।

ਹੁਣ ਉਹਦੀ ਗੈਰ-ਹਾਜ਼ਰੀ ਵਿੱਚ ਉਸਦਾ ਪੱਖ ਸੁਣੇ ਬਗੈਰ ਉਸ ਉੱਤੇ ਮੁਕੱਦਮਾ ਚਲਾਇਆ ਜਾ ਸਕਦਾ ਹੈ ਤੇ ਉਸ ਕੇਸ ਦਾ ਫੈਸਲਾ ਦੇਣ ਦਾ ਜੱਜ ਨੂੰ ਅਧਿਕਾਰ ਹੋਵੇਗਾ। ਇਹ ਆਪਣੇ ਆਪ ਵਿੱਚ ਹੀ ਨਿਆਂ ਦੇ ਕੁਦਰਤੀ ਸਿਧਾਂਤ ਦੇ ਉਲਟ ਹੈ। ਨਿਰਪੱਖ ਅਤੇ ਸੰਵਿਧਾਨਕ ਵਿਧੀਆਂ ਦੇ ਵੀ ਉਲਟ ਹੈ। ਇਹ ਅਨਿਆਂ ਵਾਲੀ ਵਿਸਸਥਾ ਦੀ ਕਾਇਮੀ ਵੱਲ ਕਦਮ ਹੈ। ਇੱਥੇ ਸਭ ਤੋਂ ਮਹੱਤਵਪੂਰਨ ਪਹਿਲਾਂ ਵਿਚਾਰਨ ਵਾਲਾ ਸਾਡੇ ਲਈ ਇਹ ਹੈ ਕਿ ਕਾਨੂੰਨ ਹੋਰ ਜ਼ਾਬਰ ਕਿਉਂ ਬਣਾਏ ਜਾ ਰਹੇ ਹਨ? ਇਹ ਇਸ ਲਈ ਹੈ ਕਿ ਸਾਡੇ ਦੇਸ਼ ਦੇ ਲੋਕਾਂ ਦੀ ਜਿਹੋ-ਜਿਹੀ ਸਥਿਤੀ ਹੈ, ਉਸ ਵਿੱਚ ਲੋਕ ਬਿਲਕੁਲ ਨਪੀੜੇ ਪਏ ਹਨ ਅਤੇ ਉਨ੍ਹਾਂ ਦੇ ਮਨਾਂ ਅੰਦਰ ਰਾਜ ਪ੍ਰਤੀ ਰੋਸ ਜਾਗ ਰਿਹਾ ਹੈ। ਜਿੱਥੇ ਕਿਤੇ ਵੀ ਲੋਕ ਰੋਸ ਪ੍ਰਗਟ ਕਰ ਰਹੇ ਹਨ, ਉੱਥੇ ਸਰਕਾਰ ਤੋਂ ਕਾਬੂ ਨਹੀਂ ਪਾਇਆ ਜਾ ਰਿਹਾ ਹੈ। ਹਾਲਾਂ ਕਿ ਸਰਕਾਰ ਨੇ ਹਰ ਤਰ੍ਹਾਂ ਦਾ ਕਾਨੂੰਨੀ ਤੇ ਗੈਰ-ਕਾਨੂੰਨੀ ਜ਼ਬਰ ਕਰਕੇ ਦੇਖ ਲਿਆ ਹੈ। ਇਸ ਲਈ ਹੁਣ ਰਾਜ ਕਰ ਰਹੀ ਸਰਕਾਰ ਨੂੰ ਮਹਿਸੂਸ ਹੋ ਰਿਹਾ ਹੈ ਕਿ ਉਹ ਕਾਨੂੰਨਾਂ ਨੂੰ ਹੋਰ ਵੱਧ ਜ਼ਾਬਰ ਤੋਂ ਜ਼ਾਬਰ ਬਣਾਵੇ।

ਇੱਥੇ ਇੱਕ ਨੁਕਤਾ ਜਮਹੂਰੀ ਤੇ ਵਿਗਿਆਨਕ ਵਿਚਾਰਾਂ ਨੂੰ ਫੈਲਾਉਣ ਦਾ ਹਰ ਨਾਗਰਿਕ ਦੇ ਫਰਜ਼ ਬਾਰੇ ਵੀ ਕਰਨਾ ਬਣਦਾ ਹੈ। ਜਿੱਥੇ ਸੰਵਿਧਾਨ ਇਸ ਤਰ੍ਹਾਂ ਦੇ ਵਿਚਾਰਾਂ ਨੂੰ ਫੈਲਾਉਣ ਵਾਸਤੇ ਹਰ ਨਾਗਰਿਕ ਦਾ ਮੁੱਢਲਾ ਫਰਜ਼ ਦਰਸਾਉਂਦਾ ਹੈ, ਉੱਥੇ ਇਸ ਨੂੰ 295-ਏ ਵਰਗੀ ਧਾਰਾ ਰੋਕ ਵੀ ਲਾਉਂਦੀ ਹੈ। ਇਹ ਧਾਰਾ ਸਰਕਾਰ ਨੇ ਖਤਮ ਨਹੀਂ ਕੀਤੀ ਬਲਕਿ ਇਸਦਾ ਨੰਬਰ ਬਦਲਕੇ ਇਸ ਦੀ ਥਾਂ ਧਾਰਾ 299 ਲਿਆਂਦੀ ਗਈ ਹੈ। ਭਾਰਤ ਸਰਕਾਰ ਵੱਲੋਂ ਪੁਰਾਣੇ ਕਾਨੂੰਨ

ਬਦਲਕੇ ਲਿਆਂਦੇ ਗਏ ਤਿੰਨ ਨਵੇਂ ਕਾਨੂੰਨ ਹਨ:-

'ਆਈ ਪੀ ਸੀ 1860' ਦੀ ਥਾਂ 'ਭਾਰਤੀਯ ਨਯਾਏ ਸਹਿੰਤਾ, 2023';

'ਕੋਡ ਆਫ ਕ੍ਰਿਮੀਨਲ ਪ੍ਰੋਸੀਜਰ (ਸੀ ਆਰ ਪੀ ਸੀ) 1974' ਦੀ ਥਾਂ 'ਭਾਰਤੀਯ ਸਾਕਸ਼ਯ ਅਧਿਨਿਸਮ, 2023'

'ਇੰਡੀਅਨ ਐਵੀਡੈਂਸ ਐਕਟ 1872' ਦੀ ਥਾਂ 'ਭਾਰਤੀਯ ਨਾਗਰਿਕ ਸੁਰਕਸ਼ਾ ਸਹਿੰਤਾ, 2023'

ਇਸ ਤਰ੍ਹਾਂ ਕਰਦਿਆਂ ਸਰਕਾਰ ਦੇ ਹੇਠ ਲਿਖੇ ਮੰਤਵ ਹੱਲ ਹੁੰਦੇ ਹਨ:-

ਪਹਿਲਾ ਤਾਂ ਇਹ ਕਿ ਕਾਨੂੰਨਾਂ ਰਾਹੀਂ ਸਮੁੱਚੇ ਦੇਸ਼ 'ਤੇ ਹਿੰਦੀ ਥੋਪਣਾਂ ਹੈ ਜੋ ਇਨ੍ਹਾਂ ਦੀ ਨੀਤੀ ਹਿੰਦੀ, ਹਿੰਦੂ, ਹਿੰਦੁਸਤਾਨ ਦੀ ਪੂਰਤੀ ਕਰਦੀ ਹੈ।

ਦੂਸਰਾ, ਇਹ ਕਿ ਲੋਕਾਂ ਨੂੰ ਇਹ ਕਹਿਕੇ ਭਰਮਾ ਸਕਦੀ ਹੈ ਕਿ ਉਹ ਆਪਣੇ ਵੱਲੋਂ ਤਾਂ ਕੋਈ ਜ਼ਬਰ ਨਹੀਂ ਕਰ ਰਹੀ, ਲੋਕਾਂ ਨਾਲ ਕਾਨੂੰਨ ਅਨੁਸਾਰ ਹੀ ਨਜਿੱਠਿਆ ਜਾ ਰਿਹਾ ਹੈ।

ਤੀਸਰਾ, ਇਹ ਕਿ ਲੋਕਾਂ ਦੇ ਮਨਾਂ ਅੰਦਰ ਦਹਿਲ ਹੀ ਬਿਠਾ ਦਿੱਤਾ ਜਾਵੇ ਤਾਂ ਕਿ ਉਹ ਆਪਣੀ ਆਵਾਜ਼ ਉਠਾਉਣ ਹੀ ਨਾ।

ਚੌਥਾ, ਕਿਉਂਕਿ ਆਰਥਕ-ਰਾਜਨੀਤਕ ਸੰਕਟਾਂ ਵੇਲੇ ਰਾਜ ਕਰਨ ਵਾਲੀਆਂ ਜਮਾਤਾਂ ਹਮੇਸ਼ਾਂ ਜ਼ਬਰ ਦਾ ਆਸਰਾ ਹੀ ਲੈਂਦੀਆਂ ਹੁੰਦੀਆਂ ਹਨ, ਇਸ ਲਈ ਇਹ ਸਾਡੀ ਸਰਕਾਰ ਵਾਸਤੇ ਕੋਈ ਨਵੀਂ ਜਾਂ ਅਣਹੋਣੀ ਗੱਲ ਨਹੀਂ। ਸਰਕਾਰ ਆਪਣੇ ਇਸ ਸੰਕਟ ਨੂੰ ਹੱਲ ਤਾਂ ਕਰ ਨਹੀਂ ਸਕਦੀ, ਉਹ ਲੋਕਾਂ ਨੂੰ ਆਪਣੀ ਫਾਸ਼ੀ ਹਥੌੜੇ ਰਾਹੀਂ ਹੀ ਦਬਾ ਦੇਣਾ ਲੋਚਦੀ ਹੈ। ਸਰਕਾਰ ਪੂਰੀ ਤਰ੍ਹਾਂ ਨਾਲ ਇੱਕ ਫਾਸ਼ੀ ਸਟੇਟ ਬਣ ਜਾਣ ਲਈ ਸਰਪੱਟ ਦੌੜ ਰਹੀ ਹੈ।

ਮੁੱਕਦੀ ਗੱਲ, ਜਿੱਥੇ ਇਹ ਕਾਨੂੰਨ ਸਰਕਾਰ ਦੇ ਹੱਥ ਹੋਰ ਵਹਿਸ਼ੀ ਸ਼ਕਤੀ ਦਿੰਦੇ ਹਨ ਉੱਥੇ ਇਹ ਸਰਕਾਰ/ਰਾਜ ਦੀ ਪਤਲੀ ਹਾਲਤ (ਸੰਕਟ ਵਾਲੀ ਹਾਲਤ) ਨੂੰ ਵੀ ਪ੍ਰਗਟ ਕਰਦੇ ਹਨ। ਸੰਕਟ ਦਾ ਪ੍ਰਗਟਾਵਾ ਲੋਕਾਂ ਵਿੱਚੋਂ ਸਾਫ ਦੇਖਿਆ ਜਾ ਸਕਦਾ ਹੈ। ਇਸ ਲਈ ਹਰ ਜਮਹੂਰੀ ਤੇ ਸੰਘਰਸ਼ੀਲ ਜਥੇਬੰਦੀਆਂ ਅਤੇ ਵਿਅਕਤੀਆਂ ਦਾ ਫਰਜ਼ ਬਣਦਾ ਹੈ ਕਿ ਉਹ ਲੋਕਾਂ ਵਿੱਚ ਇਸ ਬਾਰੇ ਜਾਗ੍ਰਿਤੀ ਪੈਦਾ ਕਰਕੇ ਉਨ੍ਹਾਂ ਨੂੰ ਸੰਘਰਸ਼ਾਂ ਦੇ ਰਾਹ ਪਾਕੇ ਸਹੀ ਲੋਕ ਰਾਜ ਦੀ ਸਥਾਪਤੀ ਵੱਲ ਵਧਣ।

**ਸ੍ਰੋਤ:** "ਇਨਕਲਾਬੀ ਸਾਡਾ ਰਾਹ" ਅੰਕ ਅਗਸਤ, 2024 ਅਤੇ ਇਨਕਲਾਬੀ ਕੇਂਦਰ ਪੰਜਾਬ ਵੱਲੋਂ ਜਾਰੀ ਕਿਤਾਬਚਾ ਮਿਤੀ 21 ਜੁਲਾਈ, 2024 ਧੰਨਵਾਦ ਸਹਿਤ। **98769-53561**

## ਮੈਗਜ਼ੀਨ ਕਿਹੋ ਜਿਹਾ ਲੱਗਿਆ .... ਤੁਸੀਂ ਕਿਹੋ ਜਿਹਾ ਚਾਹੁੰਦੇ ਹੋ....?




"ਤਰਕਸ਼ੀਲ" ਮਿਲ ਰਿਹਾ ਹੈ। ਮੈਂ ਰਾਜਪਾਲ ਹੁਰਾਂ ਦੇ ਲੇਖ, 'ਮਨੁੱਖੀ ਦਿਮਾਗ ਦਾ ਵਿਕਾਸ ਕਿੱਧਰ ਨੂੰ' ਬਾਰੇ ਗੱਲ ਨਾਲ ਸ਼ੁਰੂ ਕਰਦਾ ਹਾਂ। (ਜੁਲਾਈ 2024) ਲੇਖ ਗਿਆਨਵਰਧਕ ਹੈ ਅਤੇ ਇਸ ਫ਼ਿਕਰ ਦਾ ਵੀ ਜੁਆਬ ਹੈ ਕਿ ਮੁਸ਼ੱਕਤ ਘਟਨ ਨਾਲ ਦਿਮਾਗ ਦਾ ਕਥਿਤ ਤੌਰ 'ਤੇ ਆਕਾਰ ਫੈਲ ਜਾਵੇਗਾ। ਇਸ ਦੀ ਪੁਸ਼ਟੀ ਲਈ ਪਾਲਤੂ ਭੇਡਾਂ ਬੱਕਰੀਆਂ ਵਾਲੀ ਉਦਾਹਰਣ ਵਧੀਆ ਹੈ। ਪਰ ਇਸ ਦੇ ਨਾਲ ਹੀ ਆਵਾਰਾ ਜਾਂ ਜੰਗਲੀ ਗਾਵਾਂ ਦੇ ਦਿਮਾਗ ਦੇ ਆਕਾਰ ਨਾਲ ਤੁਲਨਾ ਦਾ ਵੀ ਹਵਾਲਾ ਹੋਣਾ ਚਾਹੀਦਾ ਸੀ ਜੋ ਪਾਲਤੂ ਜਾਨਵਰਾਂ ਦੇ ਦਿਮਾਗ ਦੇ ਥੀਸਿਜ ਨੂੰ ਹੋਰ ਭਰੋਸੇਯੋਗ ਬਣਾ ਦਿੰਦਾ। ਅਜਿਹੇ ਜਾਂ ਹੋਰ ਕਈ ਲੇਖਾਂ ਜਿਵੇਂ ਲੋਹੇ ਦੀ ਕਹਾਣੀ, ਲੋਕਾਇਤ ਜਾਂ ਸਟੈਨੋ ਜੀ ਦਾ ਲੇਖ, ਬਾਰੇ ਸੁਝਾਅ ਹੈ ਕਿ ਲੇਖਕ ਨੂੰ ਲੇਖ ਵਿੱਚ ਦਿੱਤੇ ਅੰਕੜਿਆਂ ਜਾਂ ਤੱਥਾਂ ਦੇ ਸ੍ਰੋਤ ਬਾਰੇ, ਲੇਖ ਵਿੱਚ ਜਾਂ ਅੰਤ 'ਚ ਹਵਾਲਾ ਜਰੂਰ ਦੇਣਾ ਚਾਹੀਦਾ ਹੈ। ਸੰਪਾਦਕੀ ਬੋਰਡ ਵੱਲੋਂ ਇਸ ਪਿਰਤ ਨੂੰ ਦ੍ਰਿੜਾਉਣਾ ਚਾਹੀਦਾ ਹੈ। ਇਸ ਦੇ ਕਈ ਲਾਭ ਹੋਣਗੇ। ਜਿਵੇਂ ਸ੍ਰੋਤ ਦੇਣ ਨਾਲ ਸਾਹਿਤਕ ਚੋਰੀ ਵਰਗਾ ਪ੍ਰਭਾਵ ਨਹੀਂ ਪੈਂਦਾ, ਲੇਖਕ ਜਾਂ ਵੈੱਬਸਾਈਟ ਦਾ ਸਨਮਾਨ ਵੀ ਹੋ ਜਾਂਦਾ ਹੈ ਜੋ ਕਰਨਾ ਚਾਹੀਦਾ ਹੈ। ਸਭ ਤੋਂ ਅਹਿਮ ਗੱਲ ਹੈ ਕਿ ਲਿਖਤ ਦਾ ਪੱਧਰ ਅਕਾਦਮਿਕ ਹੋ ਕੇ ਪ੍ਰਭਾਵ ਹੋਰ ਵਧ ਜਾਂਦਾ ਹੈ। ਇਸ ਨਾਲ ਜੇ ਕੋਈ ਪਾਠਕ ਵੱਧ ਜਾਣਕਾਰੀ ਲੈਣੀ ਚਾਹੁੰਦਾ ਹੈ, ਜਾਂ ਕੋਈ ਸ਼ੰਕਾ ਨਵਿਰਤ ਕਰਨਾ ਚਾਹੁੰਦਾ ਹੈ ਤਾਂ ਉਹ ਸ੍ਰੋਤ ਦੀ ਮੱਦਦ ਲੈ ਸਕਦਾ ਹੈ।

**- ਅਵਤਾਰ ਗੋਂਦਾਰਾ, ਫਰਿਜ਼ਨੋ (ਯੂ.ਐੱਸ.ਏ.)**

ਹੁਣੇ ਹੁਣੇ "ਧਰਤੀ ਦੇ ਗੋਲ ਹੋਣ..." ਬਾਰੇ ਵਿਗਿਆਨੀ ਹਰਜੀਤ ਜੀ ਦਾ ਲਿਖਿਆ ਲੇਖ ਪੜ੍ਹਿਆ - ਬਹੁਤ ਵਧੀਆ, ਸਪਸ਼ਟ ਤੇ ਜਾਣਕਾਰੀ ਭਰਪੂਰ ਹੈ- ਮੇਰੀ ਜਾਣਕਾਰੀ ਵਿਚਲੇ ਵੀ ਕਈ gaps ਭਰੇ ਗਏ । **-ਸੁਰੇਸ਼ ਰਤਨ (ਡੈਨਮਾਰਕ)**

*ਉੱਠ ਜਗਾ ਦੇ ਮੋਮਬੱਤੀਆਂ। *ਇਤਿਹਾਸ ਗਵਾਹ ਹੈ ਕਿ ਦੁਨੀਆਂ ਦੇ ਕਿਸੇ ਵੀ ਕੋਨੇ ਵਿੱਚ ਕੋਈ ਵੀ ਜਬਰ, ਜੇਲ੍ਹਾਂ, ਫਾਂਸੀਆਂ, ਲੋਕ ਨਾਇਕਾਂ ਨੂੰ ਝੁਕਾ ਨਹੀਂ ਸਕੀਆਂ। ਲੋਕ ਪੱਖੀ ਸਮਾਜਿਕ ਤਬਦੀਲੀ ਅਟੱਲ ਹੈ। *ਲੋਕਾਂ ਨੂੰ ਪੈਸੇ, ਅਹੁਦੇ ਤੇ ਮਾਣ ਸਨਮਾਨ ਦੇ ਲਈ ਹੋੜ ਲਾਉਂਦਿਆਂ ਤਾਂ ਦੇਖਿਆ ਹੈ ਪਰ ਝਪਟ ਕੇ ਮੌਤ ਨੂੰ ਗਲੇ **ਬਾਕੀ ਪੰਨਾ 53 'ਤੇ**

## ਸਰੀਰ ਪ੍ਰਦਾਨੀ ਮਾਤਾ ਲੱਛਮੀ ਦੇਵੀ

ਤਰਕਸ਼ੀਲ ਸੁਸਾਇਟੀ ਪੰਜਾਬ ਦੇ ਆਗੂ ਤੇ ਨਵਯੁੱਗ ਸਾਹਿਤ ਕਲਾ ਮੰਚ ਦੇ ਪ੍ਰਧਾਨ ਭੁਪਿੰਦਰ ਫੌਜੀ ਤੇ ਦਰਸ਼ਨ ਸਿੰਘ ਦੀ ਮਾਤਾ ਲੱਛਮੀ ਦੇਵੀ ਜੀ ਦੀ ਲੰਮੀਂ ਬਿਮਾਰੀ ਤੋਂ ਬਾਅਦ 14 ਜੂਨ ਨੂੰ ਮੌਤ ਹੋ ਗਈ ਸੀ ਜਿਹਨਾਂ ਦੀ ਮ੍ਰਿਤਕ ਦੇਹ ਡਾਕਟਰੀ ਖੋਜ ਕਾਰਜਾਂ ਲਈ ਸ਼ਿਵ ਸ਼ਕਤੀ ਮੈਡੀਕਲ ਕਾਲਜ, ਭੀਖੀ ਨੂੰ ਭੇਂਟ ਕੀਤੀ ਗਈ ਅਤੇ ਕੋਈ ਵੀ ਧਾਰਮਿਕ ਰਸਮ ਨਹੀਂ ਕੀਤੀ ਗਈ। ਪਰਿਵਾਰ, ਰਿਸ਼ਤੇਦਾਰਾਂ, ਦੋਸਤਾਂ -ਮਿੱਤਰਾਂ ਨੇ ਕਾਫ਼ਲੇ ਦੇ ਰੂਪ ਵਿੱਚ ਮਾਤਾ ਦੇ ਮ੍ਰਿਤਕ ਸਰੀਰ ਨੂੰ ਬਾਜ਼ਾਰ ਵਿੱਚ ਦੀ ਹੁੰਦੇ ਹੋਏ ਬਰਨਾਲਾ ਚੌਂਕ ਤੱਕ ਨਾਹਰਿਆਂ ਦੀ ਗੂੰਜ਼ ਨਾਲ ਵਿਦਾਇਗੀ ਦਿੱਤੀ। ਇਲਾਕੇ ਵਿੱਚ ਇਸ ਕਾਰਜ ਦੀ ਪੂਰੀ ਚਰਚਾ ਹੋਈ। ਇਸ ਮੌਕੇ ਕੁਸ਼ੱਲਿਆ ਦੇਵੀ, ਪਰਮਜੀਤ ਕੌਰ, ਬਲਵਿੰਦਰ ਕੌਰ, ਕਿਰਨਦੀਪ ਕੌਰ, ਜ਼ੋਨ ਆਗੂ ਮਾ. ਲੱਖਾ ਸਿੰਘ, ਗੁਰਦੀਪ ਸਿੰਘ, ਮਾ. ਹਰਬੰਸ ਸਿੰਘ, ਜਸਪਾਲ ਅਤਲਾ, ਡਾ. ਭਰਭੂਰ ਸਿੰਘ, ਸ਼ਾਇਰ ਸਤਪਾਲ ਭੀਖੀ, ਕਹਾਣੀਕਾਰ ਅਗਾਜਬੀਰ, ਹਰਮੇਸ ਭੋਲਾ ਮੱਤੀ, ਹਰਜਿੰਦਰ ਅਤਲਾ, ਅਤੇ ਹੋਰ ਤਰਕਸ਼ੀਲ ਆਗੂ ਤੇ ਸਾਹਿਤਕਾਰ ਸਾਥੀ ਸ਼ਾਮਲ ਸਨ।



**ਸਤਿਕਾਰ ਸਮਾਗਮ:** 30 ਜੂਨ ਨੂੰ ਸਤਿਕਾਰ ਸਮਾਗਮ ਰੱਖਿਆ ਗਿਆ। ਇਸ ਮੌਕੇ ਬੋਲਦਿਆਂ "ਤਰਕਸ਼ੀਲ" ਮੈਗਜ਼ੀਨ ਦੇ ਸੰਪਾਦਕ ਬਲਬੀਰ ਲੋਂਗੋਵਾਲ ਨੇ ਕਿਹਾ ਕਿ ਇਸ ਪਰਿਵਾਰ ਨੇ ਮਾਤਾ ਲੱਛਮੀ ਦੇਵੀ ਦਾ ਮ੍ਰਿਤਕ ਸਰੀਰ ਖੋਜ ਕਾਰਜਾਂ ਲਈ ਪ੍ਰਦਾਨ ਕਰਕੇ ਸਮਾਜ ਵਿੱਚ ਪ੍ਰਚੱਲਤ ਰੂੜੀਵਾਦੀ ਪ੍ਰੰਪਰਾਵਾਂ ਤੇ ਅੰਧਵਿਸ਼ਵਾਸ਼ੀ ਰਵਾਇਤਾਂ ਨੂੰ ਤੋੜਿਆ ਹੈ। ਅਜਿਹੀ ਸੋਚ ਤਰਕਸ਼ੀਲ ਸੋਚ ਨੂੰ ਵੱਡਾ ਕਰਦੀ ਹੈ। ਸੂਬਾ ਜਥੇਬੰਦਕ ਮੁਖੀ ਮਾਸਟਰ ਰਜਿੰਦਰ ਭਦੌੜ ਨੇ ਕਿਹਾ ਕਿ ਬਹੁਤ ਥੋੜ੍ਹੇ ਲੋਕ ਹਨ ਜੋ ਅਜਿਹੇ ਕਾਰਜ ਕਰਦੇ ਹਨ ਕਿ ਮਰਨ ਤੋਂ ਪਿੱਛੋਂ ਸਰੀਰ ਜਾਂ ਅੰਗ ਪ੍ਰਦਾਨ ਕੀਤੇ ਜਾਣ, ਇਸ ਪਰਿਵਾਰ ਨੇ ਸਮਾਜ ਦੀਆਂ ਲੀਹਾਂ ਨੂੰ ਤੋੜਦਿਆਂ ਮਾਤਾ ਲੱਛਮੀ ਦੇਵੀ ਦਾ ਸਰੀਰ ਡਾਕਟਰੀ ਖੋਜ ਲਈ ਦਿੱਤਾ, ਜਿਸ ਨਾਲ ਨਵੇਂ ਬਣ ਰਹੇ ਡਾਕਟਰ ਕੁੱਝ ਨਵਾਂ ਸਿੱਖ ਕੇ ਸਮਾਜ ਨੂੰ ਆਪਣੀਆਂ ਚੰਗੀਆਂ ਸੇਵਾਵਾਂ ਦੇਣਗੇ। ਤਰਕਸ਼ੀਲ ਸੁਸਾਇਟੀ ਦੀ ਸੋਚ 'ਤੇ ਭੁਪਿੰਦਰ ਫੌਜੀ ਦੇ ਪਰਿਵਾਰ ਨੇ ਪੂਰਾ ਪਹਿਰਾ ਦਿੱਤਾ ਹੈ। ਕਾਮਰੇਡ ਸੁਖਦਰਸ਼ਨ ਨੱਤ ਨੇ ਕਿਹਾ ਕਿ ਇਸ ਪਰਿਵਾਰ ਨੇ ਚੰਗਾ ਉਪਰਾਲਾ ਕੀਤਾ ਹੈ, ਸਰਕਾਰਾਂ ਨੂੰ ਵੀ ਚਾਹੀਦਾ ਹੈ ਕਿ ਲੋਕਾਂ ਨੂੰ ਅਜਿਹੇ ਕਾਰਜਾਂ ਲਈ ਜਾਗਰੁਕ ਕਰਨ। ਹਲਕਾ ਮਾਨਸਾ ਵਿਧਾਇਕ ਵਿਜੈ ਸਿੰਗਲਾ ਨੇ ਕਿਹਾ ਕਿ ਬਹੁਤੇ ਲੋਕਾਂ ਦੀ ਕਰਨੀ ਤੇ ਕਹਿਣੀ ਵਿੱਚ ਫਰਕ ਹੁੰਦਾ ਹੈ, ਪਰ ਭੁਪਿੰਦਰ ਫੌਜੀ ਤੇ ਦਰਸ਼ਨ ਸਿੰਘ ਨੇ ਉਸ ਤਰ੍ਹਾਂ ਹੀ ਕੀਤਾ ਜਿਸ ਤਰ੍ਹਾਂ ਉਹ ਸਮਾਜ ਵਿੱਚ ਵਿਚਰਦੇ ਹਨ। ਇਸ ਮੌਕੇ ਸੂਬਾ ਆਗੂ ਰਾਜਪਾਲ ਸਿੰਘ, ਰਾਜੇਸ਼ ਅਕਲੀਆ ਨੇ ਵੀ ਸੰਬੋਧਨ ਕੀਤਾ। ਇਸ ਸਮੇਂ ਸ਼ਿਵ ਸ਼ਕਤੀ ਗਰੁੱਪ ਆਫ ਕਾਲਜ ਭੀਖੀ ਵੱਲੋਂ 145 ਲੋਕਾਂ ਦਾ ਚੈਕਅੱਪ ਕਰਕੇ ਦਵਾਈਆਂ ਮੁਫ਼ਤ ਦਿੱਤੀਆਂ ਗਈਆਂ। ਗੁਰੂ ਨਾਨਕ ਮਿਸ਼ਨ ਸੈਂਟਰ ਵੱਲੋਂ ਮੋਟਾਪੇ ਸਬੰਧੀ 40 ਮਰੀਜਾਂ ਦਾ ਚੈਕਅੱਪ ਕੀਤਾ ਗਿਆ। ਸਾਹਿਬਦੀਪ ਪਬਲੀਕੇਸ਼ਨ ਵੱਲੋਂ ਉਸਾਰੂ ਸਾਹਿਤਕ ਪੁਸਤਕਾਂ ਦੀ ਪ੍ਰਦਰਸ਼ਨੀ ਲਗਾਈ ਗਈ। ਆਏ ਲੋਕਾਂ ਨੂੰ ਛਾਂਦਾਰ, ਫਲਦਾਰ ਤੇ ਫੁੱਲਾਂ ਵਾਲੇ ਪੌਦੇ ਵੰਡੇ। ਮੰਚ ਸੰਚਾਲਨ ਹਰਭਗਵਾਨ ਭੀਖੀ ਵੱਲੋਂ ਕੀਤਾ ਗਿਆ। ਇਸ ਮੌਕੇ ਮਾ. ਛੱਜੂ ਰਾਮ ਰਿਸ਼ੀ, ਸਾਬਕਾ ਵਿਧਾਇਕ ਨਾਜਰ ਸਿੰਘ ਮਾਨਸਾਹੀਆ, ਗੁਰਨਾਮ ਸਿੰਘ ਭੀਖੀ, ਵਿਨੋਦ ਸਿੰਗਲਾ ਸਾਬਕਾ ਪ੍ਰਧਾਨ ਨਗਰ ਪੰਚਾਇਤ, ਸ਼ਾਇਰ ਗੁਰਪ੍ਰੀਤ, ਕਹਾਣੀਕਾਰ ਦਰਸ਼ਨ ਜੋਗਾ, ਮਾ. ਮੇਘਰਾਜ ਰੱਲਾ, ਡਾ. ਦੀਪਕ ਮਹਿਤਾ, ਡਾ. ਸ਼ਿਵਾਲੀ, ਡਾ. ਪਰਦੀਪ, ਡਾ. ਸੁਸਮਿਤਾ, ਡਾ. ਰਸ਼ਮੀ, ਡਾ. ਸ਼ਿਖਾ ਅਤੇ ਡਾ. ਗੁਰਦੀਪ ਸਿੰਘ ਭੀਖੀ ਆਦਿ ਨੇ ਹਾਜਰੀ ਲਵਾਈ। - **ਹਰਭਗਵਾਨ ਭੀਖੀ**

---

**ਪੰਨਾ 52 ਦਾ ਬਾਕੀ** ਤਾਂ ਇੱਕ ਇਮਾਨਦਾਰ ਇਨਕਲਾਬੀ ਹੀ ਲਗਾ ਸਕਦਾ ਹੈ। *ਔਖੇ ਤੋਂ ਔਖੇ ਹਾਲਾਤਾਂ ਵਿੱਚ ਵੀ ਸਹਿਜ ਤੇ ਸੰਜਮ ਦਾ ਪੱਲਾ ਨਾ ਛੱਡੀਂ। *ਸਫਲਤਾ ਦਾ ਆਦਮੀ ਨਾ ਬਣਨ ਦੀ ਕੋਸ਼ਿਸ਼ ਕਰੋ, ਸਗੋਂ ਮੁੱਲਵਾਨ ਇਨਸਾਨ ਬਣੋ। *ਤੂੰ ਡਰਪੋਕ ਨਿਕਲਿਆ। ਅਜੇ ਵੀ ਵੇਲਾ ਹੈ ਗ਼ਦਰ ਪਾਰਟੀ ਦੇ ਝੰਡੇ ਹੇਠ ਇਕੱਠੇ ਤੁਰੀਏ। *ਮੇਰੇ ਮ੍ਰਿਤਕ ਸਰੀਰ ਨੂੰ ਧਾਰਮਿਕ ਰੀਤੀ ਰਿਵਾਜਾਂ ਵਿੱਚ ਨਾ ਘਸੀਟਿਆ ਜਾਵੇ। *ਡਰ ਤੇ ਕਾਬੂ ਪਾਉਣ ਦਾ ਇੱਕ ਹੀ ਤਰੀਕਾ ਹੈ ਜਿਨ੍ਹਾਂ ਚੀਜਾਂ ਤੋਂ ਤੁਹਾਨੂੰ ਡਰ ਲਗਦਾ ਹੈ ਉਨ੍ਹਾਂ ਨੂੰ ਬਾਰ-ਬਾਰ ਕਰੋ। ਕੁੱਝ ਕੁ ਹੀ ਮਹੱਤਵਪੂਰਨ ਗੱਲਾਂ ਮੈਂ ਇੱਕ ਨਮੂਨੇ ਦੇ ਤੌਰ 'ਤੇ ਨੋਟ ਕੀਤੀਆਂ ਹਨ ਜਦ ਕਿ ਇਹ ਸਾਰਾ ਅੰਕ ਹੀ ਸਲਾਹੁਣਯੋਗ ਹੈ। ਕੋਸ਼ਿਸ਼ ਦੇ ਬਾਵਜੂਦ ਕੋਈ ਖਾਮੀ ਨਜਰ ਨਹੀਂ ਆਈ। ਬਹੁਤ ਵਧੀਆ ਲੱਗਿਆ ਜੁਲਾਈ ਅਗਸਤ 24 ਦਾ ਅੰਕ। - **ਅਜੀਤ ਪ੍ਰਦੇਸੀ**

**ਤਿੰਨ ਫੌਜਦਾਰੀ ਕਾਨੂੰਨਾਂ ਅਤੇ ਨਾਮਵਰ ਬੁੱਧੀਜੀਵੀ ਅਰੁੰਧਤੀ ਰਾਏ ਅਤੇ ਪ੍ਰੋ. ਸ਼ੇਖ ਸ਼ੌਕਤ ਹੁਸੈਨ ਵਿਰੁੱਧ ਯੂ ਏ ਪੀ ਏ ਤਹਿਤ ਕੇਸ ਦਰਜ ਕਰਨ ਖਿਲਾਫ ਤਿੰਨ ਦਰਜਨ ਤੋਂ ਵੱਧ ਜਨਤਕ ਜਥੇਬੰਦੀਆਂ ਵੱਲੋਂ ਜਲੰਧਰ ਵਿਖੇ**

# ਸੂਬਾਈ ਕਨਵੈਨਸ਼ਨ ਅਤੇ ਰੋਸ ਮੁਜਾਹਰਾ

ਪੰਜਾਬ ਦੀਆਂ ਤਿੰਨ ਦਰਜਨ ਤੋਂ ਵੱਧ ਜਨਤਕ ਜਮਹੂਰੀ ਜਥੇਬੰਦੀਆਂ ਅਤੇ ਸਾਹਿਤਕ-ਸੱਭਿਆਚਾਰਕ ਸੰਸਥਾਵਾਂ 'ਤੇ ਆਧਾਰਤ ਕਾਲੇ ਕਾਨੂੰਨਾਂ ਵਿਰੁੱਧ ਸਾਂਝੀ ਕਮੇਟੀ ਵੱਲੋਂ ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ 21 ਜੁਲਾਈ ਨੂੰ ਸਾਂਝੀ ਸੂਬਾ ਕਨਵੈਨਸ਼ਨ ਕਰਵਾਈ ਗਈ। ਇਸ ਮੌਕੇ ਸੰਬੋਧਨ ਕਰਦਿਆਂ ਮੁੱਖ ਵਕਤਾ ਉੱਘੀ ਪੱਤਰਕਾਰ ਭਾਸ਼ਾ ਸਿੰਘ ਨੇ ਕਿਹਾ ਕਿ ਸਾਨੂੰ ਮੌਜੂਦਾ ਮੋਦੀ ਸਰਕਾਰ ਦੇ ਕਮਜ਼ੋਰ ਹੋਣ ਦਾ ਭਰਮ ਨਹੀਂ ਪਾਲਣਾ ਚਾਹੀਦਾ। ਇਹ ਹੁਣ ਪਹਿਲਾਂ ਤੋਂ ਵੀ ਵੱਡੇ ਹਮਲੇ ਕਰਨ ਦੀ ਤਿਆਰੀ ਕਰ ਰਹੀ ਹੈ। ਸੱਤਾ ਲੋਕ ਸੰਘਰਸ਼ਾਂ ਤੋਂ ਖੌਫ਼ ਖਾਂਦੀ ਹੈ। ਅਰੁੰਧਤੀ ਰਾਏ ਸੰਘਰਸ਼ਾਂ ਦੀ ਆਵਾਜ਼ ਹੋਣ ਕਾਰਨ ਸੱਤਾ ਉਸਦੀ ਕਲਮ ਤੋਂ ਹੋਰ ਵੀ ਖੌਫ਼ਜ਼ਦਾ ਹੈ। ਇਸੇ ਲਈ ਉਸ ਨੂੰ ਅਤੇ ਪ੍ਰੋ. ਸ਼ੇਖ ਸ਼ੌਕਤ ਹੁਸੈਨ ਨੂੰ 14 ਸਾਲ ਪੁਰਾਣੇ ਮੁਕੱਦਮੇ ਵਿਚ ਯੂ ਏ ਪੀ ਏ ਤਹਿਤ ਫਸਾਉਣਾ ਚਾਹੁੰਦੀ ਹੈ। ਅਰੁੰਧਤੀ ਰਾਏ ਇਸ ਗੱਲ ਦਾ ਪ੍ਰਤੀਕ ਹੈ ਕਿ ਮੁਸ਼ਕਲ ਹਾਲਾਤਾਂ ਵਿਚ ਲੜਨਾ, ਲਿਖਣਾ, ਬੋਲਣਾ ਤੇ ਮੁਸਕਰਾਉਣਾ ਕਿਵੇਂ ਹੈ। ਸੱਤਾ ਇਸੇ ਮੁਸਕਰਾਹਟ ਤੋਂ ਡਰਦੀ ਹੈ। ਉਨ੍ਹਾਂ ਕਿਹਾ ਕਿ ਜੇ ਵਿਰੋਧੀ ਸਿਆਸੀ ਧਿਰ ਅਜਿਹੀਆਂ ਨਾਇਨਸਾਫ਼ੀਆਂ ਵਿਰੁੱਧ ਨਹੀਂ ਬੋਲੇਗੀ ਤਾਂ ਲੋਕ ਵੀ ਉਨ੍ਹਾਂ ਦੀ ਗੱਲ ਨਹੀਂ ਸੁਣਨਗੇ।

ਕਨਵੈਨਸ਼ਨ ਦੀ ਪ੍ਰਧਾਨਗੀ ਤਿੰਨ ਦਰਜਨ ਜਥੇਬੰਦੀਆਂ ਦੇ ਆਗੂਆਂ ਨੇ ਕੀਤੀ ਅਤੇ ਪੰਜਾਬ ਦੇ ਕੋਨੇ-ਕੋਨੇ ਤੋਂ ਇਨਸਾਫ਼ਪਸੰਦ ਲੋਕ ਕਾਫ਼ਲੇ ਸ਼ਾਮਲ ਹੋਏ। ਕਨਵੈਨਸ਼ਨ ਵਿੱਚ ਸ਼ਾਮਿਲ ਵੱਖ ਵੱਖ ਵਰਗਾਂ ਦੇ ਕਿਰਤੀ ਲੋਕਾਂ ਦੀ ਸਮਰਪਿਤ ਭਾਵਨਾ ਦਾ ਇਹ ਕਮਾਲ ਸੀ ਕਿ ਨੱਕੋ ਨੱਕ ਭਰੇ ਹਾਲ ਵਿਚ ਅੰਤਾਂ ਦੀ ਗਰਮੀ ਹੋਣ ਦੇ ਬਾਵਜੂਦ ਉਨ੍ਹਾਂ ਨੇ ਤਿੰਨ ਘੰਟੇ ਤੱਕ ਬੁਲਾਰਿਆਂ ਨੂੰ ਨਿੱਠ ਕੇ ਸੁਣਿਆ ਅਤੇ ਤਿੰਨ ਸੌ ਤੋਂ ਵੱਧ ਲੋਕ ਹਾਲ ਦੇ ਬਾਹਰ ਖੜੇ ਹੋ ਕੇ ਸੁਣਦੇ ਰਹੇ। ਇਸ ਮੌਕੇ ਤਰਕਸ਼ੀਲ ਸੁਸਾਇਟੀ ਦੇ ਸੂਬਾ ਆਗੂ ਮਾਸਟਰ ਰਾਜਿੰਦਰ ਭਦੌੜ ਨੇ ਕਿਹਾ ਕਿ ਅੱਜ ਦਾ ਇਕੱਠ ਬੁੱਧੀਜੀਵੀਆਂ ਦੀ ਜ਼ੁਬਾਨਬੰਦੀ ਕਰਕੇ ਅਤੇ ਕਾਲੇ ਕਾਨੂੰਨ ਥੋਪ ਕੇ ਪੁਲਿਸ ਰਾਜ ਵੱਲ ਵਧਣ ਦੀ ਬੇਹੱਦ ਖਤਰਨਾਕ ਸਾਜ਼ਿਸ਼ ਵਿਰੁੱਧ ਅਵਾਮ ਨੂੰ ਜਾਗਰੂਕ ਕਰਨ 'ਚ ਮੀਲ-ਪੱਥਰ ਸਾਬਤ ਹੋਵੇਗਾ ਅਤੇ ਤਿੰਨ ਖੇਤੀ ਕਾਨੂੰਨਾਂ ਵਾਂਗ ਹਕੂਮਤ ਦੇ ਤਾਜ਼ਾ ਫਾਸ਼ੀਵਾਦੀ ਹਮਲਿਆਂ ਨੂੰ ਵੀ ਲੋਕ ਤਾਕਤ ਨਾਲ ਠੱਲ੍ਹ ਪਾਈ ਜਾਵੇਗੀ।

ਇਸ ਮੌਕੇ ਜਮਹੂਰੀ ਅਧਿਕਾਰ ਸਭਾ ਦੇ ਸੂਬਾ ਪ੍ਰਧਾਨ ਪ੍ਰੋਫੈਸਰ ਜਗਮੋਹਣ ਸਿੰਘ ਨੇ ਕਿਹਾ ਕਿ ਬਸਤੀਵਾਦੀ ਕਾਨੂੰਨ ਪ੍ਰਣਾਲੀ ਨੂੰ ਖਤਮ ਕਰਨ ਦੇ ਨਾਂ ਹੇਠ ਦੇਸ਼ ਨੂੰ ਪੁਲਿਸ ਰਾਜ ਵਿਚ ਬਦਲਣ ਲਈ ਲਿਆਂਦੇ ਤਿੰਨ ਨਵੇਂ ਫ਼ੌਜਦਾਰੀ ਕਾਨੂੰਨ ਨਵੇਂ ਨਾਵਾਂ ਹੇਠ ਬਸਤੀਵਾਦੀ ਕਾਨੂੰਨਾਂ ਨੂੰ ਹੋਰ ਮਜ਼ਬੂਤ ਕਰਦੇ ਹਨ ਅਤੇ ਇਹ ਰੌਲਟ ਐਕਟ ਤੋਂ ਵੀ ਵੱਧ ਖਤਰਨਾਕ ਹਨ ਜਿਨ੍ਹਾਂ ਨੂੰ ਰੱਦ ਕਰਾਉਣ ਲਈ ਭਾਰਤ ਦੇ ਆਜ਼ਾਦੀ ਸੰਗਰਾਮੀਆਂ ਨੇ ਆਪਣਾ ਲਹੂ ਡੋਲ੍ਹਿਆ ਸੀ। ਉਨ੍ਹਾਂ ਕਿਹਾ ਕਿ ਅਰੁੰਧਤੀ ਰਾਏ, ਪ੍ਰੋਫੈਸਰ ਸ਼ੌਕਤ ਹੁਸੈਨ, ਮੇਧਾ ਪਾਟੇਕਰ ਵਰਗੇ ਰੋਸ਼ਨ-ਖਿਆਲ ਬੁੱਧੀਜੀਵੀਆਂ ਤੇ ਹੱਕਾਂ ਦੇ ਪਹਿਰੇਦਾਰਾਂ ਦੀ ਜ਼ੁਬਾਨਬੰਦੀ ਕਰਕੇ ਅਤੇ ਕਾਲੇ ਕਾਨੂੰਨ ਥੋਪਕੇ ਨਾਗਰਿਕਾਂ ਦੀ ਪ੍ਰਗਟਾਵੇ ਦੀ ਆਜ਼ਾਦੀ ਦਾ ਗਲਾ ਘੁੱਟਣ ਦੇ ਫਾਸ਼ੀਵਾਦੀ ਹਮਲੇ ਪਿੱਛੇ ਦੇਸ਼ ਦੇ ਕੀਮਤੀ ਮਾਲ-ਖਜ਼ਾਨਿਆਂ ਨੂੰ ਮੁਲਕ ਦੇ ਇਜਾਰੇਦਾਰ ਸਰਮਾਏਦਾਰਾਂ ਅਤੇ ਸਾਮਰਾਜੀਆਂ ਦੇ ਹਵਾਲੇ ਕਰ ਦੇਣ ਦੀ ਡੂੰਘੀ ਸਾਜ਼ਿਸ਼ ਕੰਮ ਕਰਦੀ ਹੈ।

ਜਾਣੇ-ਪਛਾਣੇ ਵਕੀਲਾਂ ਐਡਵੋਕੇਟ ਦਲਜੀਤ ਸਿੰਘ ਅਤੇ ਐੱਨ.ਕੇ.ਜੀਤ ਨੇ ਕਿਹਾ ਕਿ 1 ਜੁਲਾਈ ਤੋਂ ਲਾਗੂ ਕੀਤੇ ਗਏ ਇਹ ਕਾਨੂੰਨ ਸੰਘਰਸ਼ਾਂ ਰਾਹੀਂ ਹਾਸਲ ਕੀਤੇ ਜਮਹੂਰੀ ਹੱਕਾਂ ਨੂੰ ਖੋਹਣ ਦਾ ਆਧਾਰ ਬਣਾਏ ਗਏ ਹਨ। ਇਹ ਕਾਨੂੰਨ ਕੌਮਾਂਤਰੀ ਅਹਿਦਨਾਮਿਆਂ ਦੀ ਵੀ ਉਲੰਘਣਾ ਹੈ ਜਿਨ੍ਹਾਂ ਉੱਪਰ ਭਾਰਤੀ ਹੁਕਮਰਾਨਾਂ ਨੇ ਦਸਤਖ਼ਤ ਕੀਤੇ ਹੋਏ ਹਨ। ਉਨ੍ਹਾਂ ਨੇ ਇਨ੍ਹਾਂ ਕਾਨੂੰਨਾਂ ਵਿਚਲੀਆਂ ਬੇਹੱਦ ਖਤਰਨਾਕ ਧਾਰਾਵਾਂ ਦਾ ਵਿਸਥਾਰ ਵਿੱਚ ਵਰਣਨ ਕੀਤਾ।

ਇਸ ਮੌਕੇ ਉੱਘੇ ਜਮਹੂਰੀ ਚਿੰਤਕ ਡਾਕਟਰ ਪਰਮਿੰਦਰ ਨੇ ਕਿਹਾ ਕਿ ਪੰਜਾਬ ਵਿੱਚ ਉੱਭਰ ਰਹੀ ਜਮਹੂਰੀ ਹੱਕਾਂ ਦੀ ਚੇਤਨਾ ਅਤੇ ਰਾਖੀ ਦੀ ਲਹਿਰ ਲੋਕ ਸੰਘਰਸ਼ਾਂ ਦੇ ਇਤਿਹਾਸ

'ਚ ਨਵਾਂ ਅਧਿਆਇ ਜੋੜੇਗੀ ਅਤੇ ਇਹ ਫਾਸ਼ੀਵਾਦੀ ਹਕੂਮਤ ਨੂੰ ਚੇਤਾਵਨੀ ਵੀ ਹੋਵੇਗੀ ਕਿ ਮਹਾਨ ਗ਼ਦਰੀ ਬਾਬਿਆਂ, ਭਗਤ-ਸਰਾਭਿਆਂ ਦੀ ਜਾਬਰ ਸਾਮਰਾਜਵਾਦ ਵਿਰੁੱਧ ਲਾਸਾਨੀ ਜੱਦੋਜਹਿਦ ਨੂੰ ਪੰਜਾਬ ਦੇ ਲੋਕ ਭੁੱਲੇ ਨਹੀਂ ਹਨ ਅਤੇ ਸਟੇਟ ਦੇ ਫਾਸ਼ੀਵਾਦੀ ਕਦਮਾਂ ਦਾ ਜਵਾਬ ਪੰਜਾਬ ਦੇ ਜੁਝਾਰੂ ਲੋਕ ਵਿਸ਼ਾਲ ਜਨਤਕ ਲਾਮਬੰਦੀ ਨਾਲ ਦੇਣਗੇ। ਇਹ ਇਕੱਠ ਚੇਤਾਵਨੀ ਵੀ ਹੈ ਕਿ ਇਹ ਫਾਸ਼ੀਵਾਦੀ ਕਦਮ ਵਾਪਸ ਨਾ ਲਏ ਜਾਣ ਦੀ ਸੂਰਤ 'ਚ ਇਹ ਮੁਹਿੰਮ ਹੋਰ ਵਿਆਪਕ ਅਤੇ ਤੇਜ਼ ਕੀਤੀ ਜਾਵੇਗੀ।

ਕਨਵੈਨਸ਼ਨ ਵਿਚ ਸਰਵਸੰਮਤੀ ਨਾਲ ਮਤੇ ਪਾਸ ਕਰਕੇ ਮੰਗ ਕੀਤੀ ਗਈ ਕਿ ਅਰੁੰਧਤੀ ਰਾਏ ਤੇ ਪ੍ਰੋਫੈਸਰ ਸ਼ੌਕਤ ਹੁਸੈਨ ਵਿਰੁੱਧ ਮੁਕੱਦਮਾ ਪੂਰੀ ਤਰ੍ਹਾਂ ਵਾਪਸ ਲਿਆ ਜਾਵੇ; ਪਿਛਲੇ ਦਿਨੀਂ ਲਾਗੂ ਕੀਤੇ ਤਿੰਨ ਫ਼ੌਜਦਾਰੀ ਕਾਨੂੰਨ, ਚਾਰ ਕਿਰਤ ਕੋਡ, ਡਿਜ਼ੀਟਲ ਮੀਡੀਆ ਰੈਗੂਲੇਸ਼ਨ ਅਤੇ ਪਰਸਨਲ ਡੇਟਾ ਪ੍ਰੋਟੈਕਸ਼ਨ ਐਕਟ, ਪਬਲਿਕ ਸਕਿਊਰਿਟੀ ਐਕਟ, ਮਹਾਰਾਸ਼ਟਰਾ ਪਬਲਿਕ ਸਕਿਊਰਿਟੀ ਬਿੱਲ, ਯੂਏਪੀਏ ਸਮੇਤ ਸਾਰੇ ਕਾਲੇ ਕਾਨੂੰਨ ਰੱਦ ਕੀਤੇ ਜਾਣ; ਭੀਮਾ-ਕੋਰੇਗਾਓਂ ਅਤੇ ਹੋਰ ਕਥਿਤ ਸਾਜ਼ਿਸ ਕੇਸਾਂ ਤਹਿਤ ਜੇਲ੍ਹਾਂ 'ਚ ਡੱਕੇ ਲੋਕਾਂ ਦੇ ਬੁੱਧੀਜੀਵੀਆਂ ਅਤੇ ਕਾਰਕੁਨਾਂ ਨੂੰ ਬਿਨਾਂ ਸ਼ਰਤ ਰਿਹਾ ਕੀਤਾ ਜਾਵੇ; 295/295 ਏ ਤਹਿਤ ਦਰਜ ਸਾਰੇ ਕੇਸ ਤੁਰੰਤ ਵਾਪਸ ਲਏ ਜਾਣ; ਸਜ਼ਾ ਪੂਰੀ ਕਰ ਚੁੱਕੇ ਸਾਰੇ ਕੈਦੀ ਤੁਰੰਤ ਰਿਹਾ ਕੀਤੇ ਜਾਣ; ਛੱਤੀਸਗੜ੍ਹ ਤੇ ਹੋਰ ਸੂਬਿਆਂ ਵਿੱਚ ਕੁਦਰਤੀ ਵਸੀਲਿਆਂ ਨੂੰ ਕਾਰਪੋਰੇਟਾਂ ਦੇ ਹਵਾਲੇ ਕਰਨ ਲਈ ਝੂਠੇ ਮੁਕਾਬਲਿਆਂ, ਡਰੋਨ ਹਮਲਿਆਂ ਅਤੇ ਹੋਰ ਰੂਪਾਂ ਵਿਚ ਆਦਿਵਾਸੀਆਂ ਦਾ ਘਾਣ ਤੇ ਉਜਾੜਾ ਬੰਦ ਕੀਤਾ ਜਾਵੇ; ਘੱਟਗਿਣਤੀ ਮੁਸਲਮਾਨਾਂ ਅਤੇ ਈਸਾਈਆਂ ਵਿਰੁੱਧ ਨਫ਼ਰਤ ਭੜਕਾਊ ਮੁਹਿੰਮ, ਹਜੂਮੀ ਹਿੰਸਾ ਅਤੇ ਬੁਲਡੋਜ਼ਰ ਰਾਜ ਬੰਦ ਕੀਤਾ ਜਾਵੇ; ਕਸ਼ਮੀਰ ਵਿੱਚ ਪਬਲਿਕ ਸਕਿਊਰਿਟੀ ਐਕਟ ਅਤੇ ਯੂ ਏ ਪੀ ਏ ਲਗਾ ਕੇ ਜੇਲ੍ਹਾਂ ਵਿਚ ਡੱਕੇ ਪੱਤਰਕਾਰਾਂ, ਵਕੀਲਾਂ ਅਤੇ ਹੋਰ ਕਾਰਕੁਨਾਂ ਨੂੰ ਤੁਰੰਤ ਰਿਹਾ ਕੀਤਾ ਜਾਵੇ; ਮਨੀਪੁਰ ਵਿੱਚ ਭਾਜਪਾ ਫਿਰਕੂ ਭਰਾਮਾਰ ਖਾਨਾਜੰਗੀ ਅਤੇ ਔਰਤਾਂ ਵਿਰੁੱਧ ਜਿਨਸੀ ਹਿੰਸਾ ਤੁਰੰਤ ਬੰਦ ਕਰੇ; ਗਾਜ਼ਾ ਪੱਟੀ ਵਿਚ ਫ਼ਲਸਤੀਨੀਆਂ ਦੀ ਬੇਕਿਰਕ ਹਮਲਿਆਂ ਰਾਹੀਂ ਨਸਲਕੁਸ਼ੀ ਬੰਦ ਕੀਤੀ ਜਾਵੇ ਅਤੇ ਫ਼ਲਸਤੀਨ ਉੱਪਰ ਫ਼ਲਸਤੀਨੀਂ ਲੋਕਾਂ ਦਾ ਵਾਹਦ ਹੱਕ ਸਵੀਕਾਰ ਕੀਤਾ ਜਾਵੇ।

ਕਨਵੈਨਸ਼ਨ ਤੋਂ ਬਾਅਦ ਸ਼ਹਿਰ ਵਿਚ ਰੋਹ ਭਰਪੂਰ ਮੁਜ਼ਾਹਰਾ ਕੀਤਾ ਗਿਆ। ਇਸ ਮੌਕੇ ਤਰਕਸ਼ੀਲ ਸੁਸਾਇਟੀ ਪੰਜਾਬ, ਜਮਹੂਰੀ ਅਧਿਕਾਰ ਸਭਾ ਪੰਜਾਬ, ਦੇਸ ਭਗਤ ਯਾਦਗਾਰ ਕਮੇਟੀ, ਜਲੰਧਰ, ਬੀਕੇਯੂ (ਏਕਤਾ-ਉਗਰਾਹਾਂ), ਪੰਜਾਬ ਲੋਕ ਸਭਿਆਚਾਰਕ ਮੰਚ (ਪਲਸ ਮੰਚ), ਕਿਰਤੀ ਕਿਸਾਨ ਯੂਨੀਅਨ, ਬੀਕੇਯੂ (ਡਕੌਂਦਾ-ਧਨੇਰ), ਕ੍ਰਾਂਤੀਕਾਰੀ ਕਿਸਾਨ ਯੂਨੀਅਨ ਪੰਜਾਬ, ਬੀ ਕੇ ਯੂ (ਕ੍ਰਾਂਤੀਕਾਰੀ), ਕਿਰਤੀ ਕਿਸਾਨ ਯੂਨੀਅਨ ਪੰਜਾਬ, ਪ੍ਰਗਤੀਸ਼ੀਲ ਲੇਖਕ ਸੰਘ ਪੰਜਾਬ, ਕੇਂਦਰੀ ਪੰਜਾਬੀ ਲੇਖਕ ਸਭਾ, ਪੰਜਾਬੀ ਸਾਹਿਤ ਅਕਾਡਮੀ ਲੁਧਿਆਣਾ, ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ), ਡੈਮੋਕਰੇਟਿਕ ਟੀਚਰਜ਼ ਫਰੰਟ, ਪੰਜਾਬ ਖੇਤ ਮਜ਼ਦੂਰ ਯੂਨੀਅਨ, ਇਫਟੂ, ਪੇਂਡੂ ਮਜ਼ਦੂਰ ਯੂਨੀਅਨ ਪੰਜਾਬ, ਜ਼ਮੀਨ ਪ੍ਰਾਪਤੀ ਸੰਘਰਸ਼ ਕਮੇਟੀ, ਇਸਤਰੀ ਜਾਗਰਤੀ ਮੰਚ ਪੰਜਾਬ, ਅਦਾਰਾ ਵਰਗ ਚੇਤਨਾ, ਜਮਹੂਰੀ ਕਿਸਾਨ ਸਭਾ ਪੰਜਾਬ, ਕੁਲ ਹਿੰਦ ਕਿਸਾਨ ਸਭਾ, ਡੈਮੋਕਰੇਟਿਕ ਲਾਇਰਜ਼ ਐਸੋਸੀਏਸ਼ਨ ਪੰਜਾਬ, ਵੇਰਕਾ ਮਿਲਕ ਐਂਡ ਕੈਟਲ ਫੀਡ ਆਊਟਸੋਰਸ ਯੂਨੀਅਨ ਪੰਜਾਬ, ਸ਼ਹੀਦ ਭਗਤ ਸਿੰਘ ਨੌਜਵਾਨ ਸਭਾ, ਨੌਜਵਾਨ ਭਾਰਤ ਸਭਾ (ਲਲਕਾਰ), ਕ੍ਰਾਂਤੀਕਾਰੀ ਪੇਂਡੂ ਮਜ਼ਦੂਰ ਯੂਨੀਅਨ ਪੰਜਾਬ, ਠੇਕਾ ਮੁਲਾਜ਼ਮ ਮੋਰਚਾ ਪੰਜਾਬ, ਸਾਬਕਾ ਸੈਨਿਕ (ਕ੍ਰਾਂਤੀਕਾਰੀ) ਯੂਨੀਅਨ ਪੰਜਾਬ, ਪੇਂਡੂ ਮਜ਼ਦੂਰ ਯੂਨੀਅਨ (ਮਸ਼ਾਲ), ਇਨਕਲਾਬੀ ਮਜ਼ਦੂਰ ਕੇਂਦਰ ਪੰਜਾਬ (ਮਾਸਾ), ਇੰਡੀਅਨ ਐਸੋਸੀਏਸ਼ਨ ਆਫ ਲਾਇਰਜ਼ (ਪੰਜਾਬ ਇਕਾਈ), ਪੰਜਾਬ ਸਟੂਡੈਂਟਸ ਯੂਨੀਅਨ (ਲਲਕਾਰ), ਟੈਕਨੀਕਲ ਸਰਵਿਸਿਜ ਯੂਨੀਅਨ, ਪੰਜਾਬ ਸਟੂਡੈਂਟਸ ਯੂਨੀਅਨ, ( ਸ਼ਹੀਦ ਰੰਧਾਵਾ), ਦਲਿਤ ਅਤੇ ਮਜ਼ਦੂਰ ਮੁਕਤੀ ਮੋਰਚਾ ਪੰਜਾਬ, ਕਾਰਖਾਨਾ ਮਜ਼ਦੂਰ ਯੂਨੀਅਨ ਪੰਜਾਬ, ਕ੍ਰਾਂਤੀਕਾਰੀ ਪੇਂਡੂ ਮਜ਼ਦੂਰ ਯੂਨੀਅਨ, ਮੈਡੀਕਲ ਪ੍ਰੈਕਟੀਸ਼ਨਰ ਐਸੋਸੀਏਸ਼ਨ ਪੰਜਾਬ, ਪੰਜਾਬ ਸਟੂਡੈਂਟ ਯੂਨੀਅਨ, ਡੈਮੋਕਰੇਟਿਕ ਮੁਲਾਜ਼ਮ ਫੈਡਰੇਸ਼ਨ, ਟੈਕਸਟਾਈਲ ਹੌਜ਼ਰੀ ਕਾਮਗਾਰ ਯੂਨੀਅਨ ਪੰਜਾਬ, ਮੋਲਡਰ ਐਂਡ ਸਟੀਲ ਵਰਕਰਜ਼ ਯੂਨੀਅਨ ਅਤੇ ਪੰਜਾਬ ਚੰਡੀਗੜ੍ਹ ਜਰਨਲਿਸਟ ਐਸੋਸੀਏਸ਼ਨ ਦੇ ਆਗੂ ਅਤੇ ਕਾਰਕੁੰਨ ਵੱਡੀ ਗਿਣਤੀ ਵਿੱਚ ਸ਼ਾਮਿਲ ਹੋਏ।

**- ਸੁਮੀਤ ਅੰਮ੍ਰਿਤਸਰ**

---

**"ਤਰਕਸ਼ੀਲ" ਪੜ੍ਹੋ, "ਤਰਕਸ਼ੀਲ" ਬਣੋ**

---

# ਕੁਦਰਤ ਤੇ ਵਿਗਿਆਨ ਦਾ ਰਿਸ਼ਤਾ

- ਜਸਵੰਤ ਮੋਹਾਲੀ

ਤੁਹਾਨੂੰ ਵੀ ਕੁੱਝ ਸੱਜਣ ਅਜਿਹੇ ਜਰੂਰ ਮਿਲੇ ਹੋਣਗੇ ਜੋ ਗਾਹੇ ਬਗਾਹੇ ਸਾਡੇ ਸਿਹਤ ਵਿਚਲੇ ਵਿਗਾੜਾਂ ਜਾਂ ਮੌਜੂਦਾ ਕੁਦਰਤੀ ਵਿਗਾੜਾਂ ਲਈ ਵਿਗਿਆਨਕ ਪ੍ਰਗਤੀ ਨੂੰ ਦੋਸ਼ ਦਿੰਦੇ ਹਨ। ਖਾਸ ਕਰਕੇ ਕਰੋਨਾ ਕਾਲ ਦੌਰਾਨ ਵਿਗਿਆਨ ਨੂੰ ਨਿੰਦਣ ਦਾ ਰੁਝਾਣ ਕਾਫੀ ਦੇਖਣ ਵਿੱਚ ਆਇਆ। ਅਜਿਹੇ ਸੱਜਣ ਕੁਦਰਤੀ ਢੰਗ ਨਾਲ ਜਿਉਣ 'ਤੇ ਬਹੁਤ ਜ਼ੋਰ ਦਿੰਦੇ ਹਨ ਹਾਲਾਂਕਿ ਉਹ ਖ਼ੁਦ ਏ ਸੀ ਕਮਰਿਆਂ ਵਿੱਚੋਂ ਨਿੱਕਲਕੇ, ਏ ਸੀ ਗੱਡੀਆਂ ਵਿੱਚ ਬੈਠ ਕੇ, ਏ ਸੀ ਦਫ਼ਤਰਾਂ ਵਿੱਚ ਕੰਮ ਕਰਦੇ ਹਨ। ਉਹ ਗੱਲਾਂ ਤਿਆਗ ਦੀਆਂ ਕਰਦੇ ਹਨ ਪਰ ਬੇਲੋੜੇ ਸਮਾਜਕ ਦਿਖਾਵੇ ਲਈ ਖਪਤਵਾਦ ਦਾ ਸ਼ਿਕਾਰ ਹੁੰਦੇ ਹਨ। ਉਹ ਕੁਦਰਤ ਤੇ ਵਿਗਿਆਨ ਨੂੰ ਇੱਕ ਦੂਜੇ ਦੇ ਵਿਰੋਧ ਵਿੱਚ ਖੜ੍ਹੀ ਦੇਖਦੇ ਹਨ। ਕੁੱਝ ਲੋਕ ਕਾਰਾਂ ਛੱਡ ਕੇ ਸਾਈਕਲ ਚਲਾਉਣ ਨੂੰ ਕੁਦਰਤੀ ਢੰਗ ਸਮਝਦੇ ਹਨ, ਭਾਵੇਂ ਇਸਦੇ ਕਈ ਫਾਇਦੇ ਹਨ ਜਿਵੇਂ ਇਸ ਨਾਲ ਸਰੀਰਕ ਕਸਰਤ ਹੋ ਜਾਂਦੀ ਹੈ, ਤੇਲ ਦਾ ਖਰਚਾ ਬਚਦਾ ਹੈ ਅਤੇ ਵਾਤਾਵਰਨ ਦਾ ਧੂੰਏਂ ਅਤੇ ਹਾਨੀਕਾਰਕ ਗੈਸਾਂ ਤੋਂ ਵੀ ਬਚਾਅ ਹੁੰਦਾ ਹੈ, ਪਰੰਤੂ ਹੈ ਸਾਈਕਲ ਵੀ ਵਿਗਿਆਨ ਦੀ ਕਾਢ। ਵਿਗਿਆਨ ਦਾ ਮੁੱਢ ਤਾਂ ਉਸ ਦਿਨ ਤੋਂ ਹੀ ਬੱਝ ਗਿਆ ਸੀ ਜਦੋਂ ਆਦਿ ਮਨੁੱਖ ਨੇ ਪਹਿਲੀ ਵਾਰ ਅੱਗ ਨੂੰ ਵਰਤਣਾ ਹੀ ਨਹੀਂ ਸਿੱਖਿਆ ਸਗੋਂ ਪੱਥਰਾਂ ਨੂੰ ਰਗੜ ਕੇ ਅੱਗ ਬਾਲਣਾ ਵੀ ਸਿੱਖਿਆ, ਜਦੋਂ ਸ਼ਿਕਾਰ ਕਰਨ ਲਈ ਉਸਨੇ ਪੱਥਰਾਂ ਨੂੰ ਨੋਕੀਲੇ ਕੀਤਾ ਆਦਿ। ਜਿਉਂਦੇ ਰਹਿਣ ਲਈ ਸਾਧਨ ਉਦੋਂ ਵੀ ਉਹ ਕੁਦਰਤ ਤੋਂ ਹੀ ਲੈਂਦਾ ਸੀ ਅਤੇ ਅੱਜ ਵੀ ਕੁਦਰਤ ਤੋਂ ਹੀ ਲੈਂਦਾ ਹੈ। ਭਾਵੇਂ ਤਕਨੀਕ ਦੀ ਘਾਟ ਕਰਕੇ ਉਦੋਂ ਉਸ ਕੋਲ ਜੀਵਨ ਜਿਉਣ ਦੇ ਸਾਧਨਾਂ ਦੀ ਥੁੜੋਂ ਰਹਿੰਦੀ ਸੀ ਤੇ ਅੱਜ ਹਰ ਵਸਤੂ ਦੀ ਬਹੁਲਤਾ ਹੈ। ਪਰ ਸਾਧਨਾਂ ਦੀ ਕਾਣੀ ਵੰਡ ਕਰਕੇ ਅੱਜ ਵੀ ਬਹੁ ਗਿਣਤੀ ਥੋੜੇ ਦਾ ਸ਼ਿਕਾਰ ਹੈ। ਸਾਡੀ ਅਰਬਾਂ ਦੀ ਅਬਾਦੀ ਦੀ ਜ਼ਿੰਦਗੀ ਜਿਉਣ ਅਤੇ ਮਾਨਣ ਦੀਆਂ ਲੋੜਾਂ ਪੂਰੀਆਂ ਕਰਨ ਲਈ ਕੁਦਰਤ ਦੇ ਭੰਡਾਰ ਅਥਾਹ ਹਨ, ਪਰ ਕਿਸੇ ਇੱਕ ਵੀ ਲਾਲਚੀ ਦੀ ਮੁਨਾਫ਼ੇ ਦੀ ਹਵਸ਼ ਪੂਰੀ ਕਰਨ ਲਈ ਕੁਦਰਤ ਦੀ ਝੋਲੀ ਸ਼ਾਇਦ ਬਹੁਤ ਛੋਟੀ ਹੈ।

ਕੁਦਰਤ ਤੇ ਵਿਗਿਆਨ ਦੇ ਆਪਸੀ ਰਿਸ਼ਤੇ ਨੂੰ ਸਮਝਣ ਲਈ ਰਾਜਪਾਲ ਸਿੰਘ ਦੀ ਕਿਤਾਬ "ਗੁਲਬੀਨ" ਵਿਚਲੇ ਇੱਕ ਲੇਖ ਦੇ ਅੰਸ਼:

"ਕੁਦਰਤ ਪ੍ਰਤੀ ਤਰਕਸ਼ੀਲ ਪਹੁੰਚ ਤਿਆਗਵਾਦ ਅਤੇ ਖਪਤਵਾਦ ਦੋਵਾਂ ਨੂੰ ਰੱਦ ਕਰਦੀ ਹੈ। ਹਰ ਕਿਸੇ ਕੋਲ ਕਾਰ ਹੋਣ ਦਾ ਸੁਪਨਾ ਕਿਸੇ ਰਤਨ ਟਾਟਾ ਦਾ ਤਾਂ ਹੋ ਸਕਦਾ ਹੈ, ਤਰਕਸ਼ੀਲ ਵਿਅਕਤੀ ਦਾ ਨਹੀਂ (ਕਿਉਂਕਿ ਇਸ ਨਾਲ ਪੈਟਰੋਲ ਦੇ ਖਾਤਮੇ ਤੋਂ ਇਲਾਵਾ ਸੜਕਾਂ 'ਤੇ ਜਾਮ ਲੱਗ ਜਾਣਗੇ)। ਅਸੀਂ ਹਨੇਰੇ ਘਰਾਂ ਨੂੰ ਬਿਜਲੀ ਨਾਲ ਰੁਸ਼ਨਾਉਣਾ ਚਾਹੁੰਦੇ ਹਾਂ ਪਰ ਮਾਲਾਂ, ਸੁਪਰ ਸਟੋਰਾਂ ਅਤੇ ਵੱਡੇ ਹੋਟਲਾਂ ਵਿੱਚ ਚਮਕਦੀਆਂ ਅਥਾਹ ਰੋਸ਼ਨੀਆਂ ਅਤੇ ਏਸੀ ਹਾਲਾਂ ਵਿੱਚ ਇਸ ਨੂੰ ਬਰਬਾਦ ਹੁੰਦੇ ਨਹੀਂ ਦੇਖਣਾ ਚਾਹੁੰਦੇ।

ਮਨੁੱਖ ਸਿਰਫ਼ ਆਪਣੀਆਂ ਬੁਨਿਆਦੀ ਲੋੜਾਂ ਦੀ ਪੂਰਤੀ ਨਾਲ ਹੀ ਸੰਤੁਸਟ ਨਹੀਂ ਹੋਣ ਲੱਗਾ, ਵਿਗਿਆਨ ਦੀ ਸਹਾਇਤਾ ਨਾਲ ਉਹ ਜੀਵਨ ਦੇ ਹੋਰ ਚੰਗੇ ਮਿਆਰਾਂ ਨੂੰ ਪ੍ਰਾਪਤ ਕਰਨ ਲਈ ਯਤਨਸ਼ੀਲ ਰਹੇਗਾ। ਵਿਗਿਆਨ ਅਤੇ ਕੁਦਰਤ ਇੱਕ ਦੂਸਰੇ ਦੇ ਵਿਰੋਧੀ ਨਹੀਂ, ਵਿਗਿਆਨ ਤਾਂ ਕੁਦਰਤ ਨੂੰ ਸਮਝਣ ਦਾ ਰਾਹ ਹੈ। ਲੋੜ ਹੈ ਵਿਗਿਆਨਕ ਵਿਕਾਸ ਨੂੰ ਸਹੀ ਦਿਸ਼ਾ ਦਿੱਤੀ ਜਾਵੇ ਤਾਂ ਜੋ ਮਨੁੱਖ ਦੇ ਜੀਵਨ ਪੱਧਰ ਨੂੰ ਵੀ ਉੱਚਾ ਚੁੱਕਿਆ ਜਾ ਸਕੇ ਅਤੇ ਕੁਦਰਤੀ ਸਾਧਨਾਂ ਦੀ ਬਰਬਾਦੀ ਵੀ ਨਾ ਹੋਵੇ। ਚੰਗਾ ਜੀਵਨ ਜਿਉਣ ਦਾ ਖਪਤਵਾਦ ਨਾਲੋਂ ਨਿਖੇੜਾ ਕਰਨ ਦੀ ਲੋੜ ਹੈ। ਖਪਤਵਾਦ ਮਨੁੱਖ ਨੂੰ ਚੂਹੇ ਦੌੜ ਵਿੱਚ ਪਾ ਕੇ ਮਾਨਸਿਕ ਰੋਗੀ ਬਣਾਉਂਦਾ ਹੈ। ਉਹ ਕਦੇ ਪੂਰੀਆਂ ਨਾ ਹੋ ਸਕਣ ਵਾਲੀਆਂ ਇੱਛਾਵਾਂ ਵਿਚ ਉਲਝ ਕੇ ਜੀਵਨ ਮਾਨਣ ਦਾ ਢੰਗ ਹੀ ਭੁੱਲ ਜਾਂਦਾ ਹੈ। ਇਹ ਖਪਤਵਾਦ ਹੀ ਕੁਦਰਤੀ ਸਾਧਨਾਂ ਦੀ ਬਰਬਾਦੀ ਅਤੇ ਵਾਤਾਵਰਨੀ ਵਿਗਾੜਾਂ ਲਈ ਜ਼ਿੰਮੇਵਾਰ ਹੈ। ਤਰਕਸ਼ੀਲ ਜੀਵਨ ਢੰਗ ਉਹ ਹੈ ਜੋ ਕੁਦਰਤ ਦੀ ਗੁਲਾਮੀ ਅਤੇ ਕੁਦਰਤ ਦੀ ਬਰਬਾਦੀ ਦੋਵਾਂ ਤੋਂ ਪਾਰ ਜਾ ਕੇ ਮਨੁੱਖ ਅਤੇ ਕੁਦਰਤ ਵਿਚਕਾਰ ਸੰਤੁਲਨ ਪੈਦਾ ਕਰੇ"।

ਦਿਲਚਸਪ ਤੱਥ ਇਹ ਹੈ ਕਿ ਕੁਦਰਤ ਦਾ ਸ਼ੋਸ਼ਣ ਕਰਨ ਵਾਲਾ ਪੂੰਜੀ ਦਾ ਪੁੱਤ ਤਾਂ ਹੋਰ ਪੂੰਜੀ ਇਕੱਠੀ ਕਰਨ ਲਈ ਵਿਗਿਆਨ ਤੇ ਤਕਨੀਕ ਦੀ (ਦੁਰ) ਵਰਤੋਂ ਕਰਦਾ ਹੈ ਪਰ ਜਿਸ ਕਿਰਤੀ ਤੇ ਮੱਧ ਵਰਗੀ ਜਮਾਤ ਦੀ ਸਿਹਤ ਨਾਲ ਖਿਲਵਾੜ ਹੋ ਰਿਹਾ ਹੈ ਉਹ ਵਿਗਿਆਨ ਵਿਰੋਧੀ ਪਹੁੰਚ ਅਪਨਾ ਲੈਂਦਾ ਹੈ। ਜਦਕਿ ਇਸਦਾ ਹੱਲ ਵੀ ਵਿਗਿਆਨ ਕੋਲ ਹੀ ਹੈ। ਕੀ ਤੁਸੀਂ "ਸਮਾਜਕ ਦਿਖਾਵੇ ਲਈ ਬੇਲੋੜੀ ਖਪਤ" ਛੱਡਣ ਲਈ ਤਿਆਰ ਹੋ ?

# ਚੇਤਨਾ ਪ੍ਰੀਖਿਆ ਲਈ ਵਿਸ਼ੇਸ਼ ਆਰਥਿਕ ਸਹਿਯੋਗ ਦੀ ਅਪੀਲ







ਤਰਕਸ਼ੀਲ ਸੁਸਾਇਟੀ ਪੰਜਾਬ ਵਿਗਿਆਨਕ ਚੇਤਨਾ ਦੇ ਪ੍ਰਚਾਰ ਪਾਸਾਰ ਲਈ ਅਕਤੂਬਰ 2024 ਵਿੱਚ ਛੇਵੀਂ ਵਿਦਿਆਰਥੀ ਚੇਤਨਾ ਪਰਖ ਪ੍ਰੀਖਿਆ ਕਰਵਾ ਰਹੀ ਹੈ। ਇਸ ਪ੍ਰੀਖਿਆ ਦਾ ਆਰੰਭ 2017 ਵਿੱਚ ਕੀਤਾ ਗਿਆ ਸੀ, ਜਿਸ ਵਿੱਚ ਲਗਭਗ 4600 ਵਿਦਿਆਰਥੀਆਂ ਨੇ ਭਾਗ ਲਿਆ ਸੀ। ਇਸ ਪ੍ਰੀਖਿਆ ਦੀ ਸਾਰਥਿਕਤਾ ਨੂੰ ਵੇਖਦਿਆਂ ਤਰਕਸ਼ੀਲ ਕਾਮਿਆਂ ਦੀ ਮਿਹਨਤ, ਉੱਦਮ ਦੇ ਨਾਲ ਨਾਲ ਸਕੂਲ ਮੁਖੀਆਂ, ਅਧਿਆਪਕਾਂ, ਮਾਪਿਆਂ, ਵਿਦਿਆਰਥੀਆਂ ਤੇ ਸਕੂਲ ਪ੍ਰਬੰਧਕ ਕਮੇਟੀਆਂ ਵੱਲੋਂ ਮਿਲੇ ਅਥਾਹ ਸਹਿਯੋਗ ਸਦਕਾ 2023 ਵਿੱਚ ਹੋਈ ਪੰਜਵੀਂ ਚੇਤਨਾ ਪ੍ਰੀਖਿਆ ਵਿੱਚ ਭਾਗ ਲੈਣ ਵਾਲੇ ਵਿਦਿਆਰਥੀਆਂ ਦੀ ਗਿਣਤੀ ਲਗਭਗ 39000 ਤੱਕ ਪਹੁੰਚ ਗਈ। ਵਧੇਰੇ ਵਿਦਿਆਰਥੀਆਂ ਨੂੰ ਪ੍ਰੀਖਿਆ ਵਿੱਚ ਸ਼ਾਮਲ ਕਰਨ ਦੇ ਮਕਸਦ ਨਾਲ ਦੂਸਰੀ ਪ੍ਰੀਖਿਆ ਸਮੇਂ ਸਿਲੇਬਸ ਪੁਸਤਕ ਦੀ ਕੀਮਤ 50 ਰੁਪਏ ਤੋਂ ਘਟਾ ਕੇ 40 ਰੁਪਏ ਕਰ ਦਿੱਤੀ ਗਈ ਸੀ। ਪੁਸਤਕ ਨੂੰ ਹੋਰ ਸਸਤਾ ਕਰਕੇ ਸਭਨਾਂ ਵਿਦਿਆਰਥੀਆਂ ਤੱਕ ਚੇਤਨਾ ਪ੍ਰੀਖਿਆ ਦਾ ਚਾਨਣ ਪੁਜਦਾ ਕਰਨ ਲਈ ਕਾਫੀ ਜਿਆਦਾ ਪੈਸੇ ਦੀ ਲੋੜ ਹੈ। ਪਿਛਲੇ ਸਾਲ ਸਹਿਯੋਗੀ ਸੱਜਣਾਂ ਵੱਲੋਂ ਕਾਫ਼ੀ ਸਾਰਾ ਸਹਿਯੋਗ ਦੇਣ ਉਪਰੰਤ ਵੀ ਤਰਕਸ਼ੀਲ ਸੁਸਾਇਟੀ ਨੇ ਆਪਣੇ ਸੀਮਤ ਆਮਦਨ ਵਸੀਲਿਆਂ ਵਿੱਚੋਂ 3 ਲੱਖ ਰੁਪਏ ਇਨਾਮ ਵੰਡ ਸਮਾਗਮ, ਨਗਦ ਇਨਾਮ, ਚੰਗੀਆਂ ਪੁਸਤਕਾਂ ਦੇ ਰੂਪ ਵਿੱਚ ਦਿੱਤੇ ਇਨਾਮਾਂ ’ਤੇ ਖਰਚ ਕੀਤੇ। ਟੁੱਟਵੇਂ ਰੂਪ ਵਿੱਚ ਬਹੁਤ ਸਾਰੇ ਸੁਹਿਰਦ ਸੱਜਣ ਚੇਤਨਾ ਪ੍ਰੀਖਿਆ ਨੂੰ ਹੋਰ ਉੱਚੇ ਪੱਧਰ ’ਤੇ ਲਿਜਾਣ ਲਈ ਆਰਥਿਕ ਸਹਾਇਤਾ ਦੇਣ ਦੀ ਇੱਛਾ ਰੱਖਦੇ ਹਨ। ਇਸ ਵਿੱਚ ਕੁਝ ਇਕਾਈਆਂ, ਜ਼ੋਨ ਆਪਣੇ ਪੱਧਰ ’ਤੇ ਸਹਾਇਤਾ ਰਾਸ਼ੀ ਇਕੱਤਰ ਕਰਕੇ 40 ਰੁਪਏ ਦੀ ਕੀਮਤ ਵਾਲੀ ਸਿਲੇਬਸ ਪੁਸਤਕ 30 ਰੁਪਏ ਵਿੱਚ ਵਿਦਿਆਰਥੀਆਂ ਤੱਕ ਪਹੁੰਚਾ ਰਹੇ ਹਨ। ਤੁਹਾਡੇ ਵੱਲੋਂ ਮਿਲਣ ਵਾਲਾ ਆਰਥਿਕ ਸਹਿਯੋਗ ਪ੍ਰੀਖਿਆ ਪੁਸਤਕ ਨੂੰ ਹੋਰ ਸਸਤਾ ਕਰਕੇ ਵਿਦਿਆਰਥੀਆਂ ਦੇ ਵੱਡੇ ਘੇਰੇ ਵਿੱਚ ਲਿਜਾਣ ਤੇ ਪ੍ਰੀਖਿਆ ਵਿੱਚ ਮੋਹਰੀ ਰਹਿਣ ਵਾਲੇ ਵਿਦਿਆਰਥੀਆਂ ਨੂੰ ਦਿੱਤੀ ਜਾਣ ਵਾਲੀ ਇਨਾਮੀ ਰਾਸ਼ੀ ਵਧਾਉਣ ਵਿੱਚ ਮੱਦਦਗਾਰ ਸਾਬਤ ਹੋਵੇਗਾ।

ਇਹ ਆਰਥਿਕ ਸਹਾਇਤਾ 21ਵੀਂ ਸਦੀ ਵਿਗਿਆਨ ਦੇ ਯੁੱਗ ਵਿੱਚ ਨਵੀਂ ਪੀੜ੍ਹੀ ਦਾ ਸੋਚਣ ਢੰਗ ਵਿਗਿਆਨਕ ਬਣਾਉਣ, ਸਮਾਜ ਵਿੱਚੋਂ ਅੰਧਵਿਸ਼ਵਾਸਾਂ, ਕਥਿਤ ਭੂਤਾਂ ਪ੍ਰੇਤਾਂ, ਜਾਦੂ ਟੂਣਿਆਂ, ਕਿਸਮਤ ਕਰਮਾਂ ਦੀਆਂ ਪਿਛਾਂਹ ਖਿੱਚੂ ਧਾਰਨਾਵਾਂ ਦੇ ਖਾਤਮੇ ਤੇ ਭਰਮ ਮੁਕਤ, ਨਵੇਂ ਨਰੋਏ ਬਰਾਬਰੀ ਵਾਲੇ ਸਮਾਜ ਦੀ ਸਿਰਜਣਾ ਵਿੱਚ ਅਹਿਮ ਭੂਮਿਕਾ ਨਿਭਾਏਗੀ।

**ਭਰਪੂਰ ਹੁੰਗਾਰੇ ਦੀ ਆਸ ਵਿੱਚ**

**ਸੂਬਾ ਕਮੇਟੀ, ਤਰਕਸ਼ੀਲ ਸੁਸਾਇਟੀ ਪੰਜਾਬ**

# ਸ਼ਰਧਾਂਜਲੀ ਸਮਾਗਮ: ਸਾਥੀ ਨਿਰਮਲ ਸਿੰਘ ਸੰਘਾ



ਉੱਘੇ ਸਮਾਜ ਸੇਵੀ, ਖੇਡ ਪ੍ਰਮੋਟਰ, ਵਾਤਾਵਰਣ ਪ੍ਰੇਮੀ ਤੇ ਤਰਕਸ਼ੀਲ ਲਹਿਰ ਦੇ ਸੰਗੀ ਸਾਥੀ ਨਿਰਮਲ ਸਿੰਘ ਸੰਘਾ ਪਿਛਲੇ ਸਮੇਂ ਲੰਬੀ ਬੀਮਾਰੀ ਕਾਰਣ ਆਪਣੇ ਸਨੇਹੀਆਂ ਦੇ ਕਾਫ਼ਲੇ ਚੋਂ ਵਿਛੜ ਗਏ ਸਨ। ਬੀਤੇ ਦਿਨੀਂ ਉਨ੍ਹਾਂ ਦੇ ਸਮੁੱਚੇ ਪਰਿਵਾਰ ਨੇ ਇੰਗਲੈਂਡ ਤੋਂ ਆ ਕੇ ਜੱਦੀ ਪਿੰਡ ਸੰਘੇ ਖਾਲਸਾ (ਨੂਰਮਹਿਲ) ਜਲੰਧਰ ਵਿਖੇ 21 ਅਗਸਤ 24 ਨੂੰ ਉਨ੍ਹਾਂ ਦੀ ਯਾਦ ਵਿੱਚ ਸ਼ਰਧਾਂਜਲੀ ਸਮਾਗਮ ਕੀਤਾ। ਉਨ੍ਹਾਂ ਵੱਲੋਂ ਨਿਭਾਈਆਂ ਜਾ ਰਹੀਆਂ ਸੇਵਾਵਾਂ ਬਦਲੇ ਤਰਕਸ਼ੀਲ ਸੁਸਾਇਟੀ ਪੰਜਾਬ ਵੱਲੋਂ ਸਾਲ 2023 ਦਾ ਕ੍ਰਿਸ਼ਨ ਬਰਗਾੜੀ ਯਾਦਗਾਰੀ ਸਨਮਾਨ ਸਾਥੀ ਸੰਘਾ ਜੀ ਨੂੰ ਦੇਣ ਦਾ ਫੈਸਲਾ ਕੀਤਾ ਗਿਆ ਸੀ। 12 ਫਰਵਰੀ 23 ਨੂੰ ਹੋਏ ਸਮਾਗਮ ਵਿੱਚ ਅਚਾਨਕ ਸਿਹਤ ਖ਼ਰਾਬ ਹੋਣ ਕਰਕੇ ਉਹ ਇਹ ਸਨਮਾਨ ਪ੍ਰਾਪਤ ਕਰਨ ਨਹੀਂ ਆ ਸਕੇ। ਸ਼ਰਧਾਂਜਲੀ ਸਮਾਗਮ ਵਿੱਚ ਇਹ ਸਨਮਾਨ ਉਨ੍ਹਾਂ ਦੇ ਪਰਿਵਾਰ ਨੂੰ ਸੌਂਪਿਆ ਗਿਆ। ਨਾਲ ਹੀ ਮਰਹੂਮ ਨਿਰਮਲ ਸੰਘਾ ਜੀ ਦੀ ਜੀਵਨ ਘਾਲਣਾ ਨੂੰ ਸਮਰਪਿਤ ਲੇਖ ਵਾਲੇ ਤਰਕਸ਼ੀਲ ਮੈਗਜ਼ੀਨ ਦੇ ਮਈ ਜੂਨ ਅੰਕ ਦੀਆਂ 50 ਕਾਪੀਆਂ ਹਾਜ਼ਰੀਨ ਨੂੰ ਵੰਡੀਆਂ ਗਈਆਂ। ਸ਼ਰਧਾਂਜਲੀ ਸਮਾਗਮ ਵਿੱਚ ਰਾਜਿੰਦਰ ਭਦੌੜ, ਸੁਖਵਿੰਦਰ ਬਾਗਪੁਰ ਤੇ ਪਾਲ ਬਾਗਪੁਰ ਨੇ ਸ਼ਮੂਲੀਅਤ ਕੀਤੀ।

## ਤਰਕਸ਼ੀਲ, ਜਮਹੂਰੀ ਤੇ ਜਨਤਕ ਲਹਿਰ ਦੇ ਵਧਦੇ ਕਦਮ:




ਵਿਸ਼ਵ ਪ੍ਰਸਿੱਧ ਲੇਖਿਕਾ ਅਰੁੰਧਤੀ ਰਾਏ ਅਤੇ ਪ੍ਰੋ. ਸ਼ੇਖ ਸ਼ੌਕਤ ਹੁਸੈਨ ਖਿਲਾਫ਼ ਯੂ.ਏ.ਪੀ.ਏ ਤਹਿਤ ਕੇਸ ਦਰਜ ਕਰਨ ਅਤੇ ਤਿੰਨ ਨਵੇਂ ਫੌਜਦਾਰੀ ਕਾਨੂੰਨਾਂ ਖਿਲਾਫ਼ ਪੰਜਾਬ ਦੀਆਂ ਜਨਤਕ ਜਮਹੂਰੀ ਜਥੇਬੰਦੀਆਂ ਵੱਲੋਂ ਜਲੰਧਰ ਵਿਖੇ ਕੀਤੀ ਸੂਬਾਈ ਕਨਵੈਨਸ਼ਨ ਦਾ ਪ੍ਰਧਾਨਗੀ ਮੰਡਲ



ਦੇਸ਼ ਭਗਤ ਯਾਦਗਾਰ ਹਾਲ, ਜਲੰਧਰ ਵਿਖੇ ਹੋਈ ਕਨਵੈਨਸ਼ਨ ਦੌਰਾਨ ਉੱਘੇ ਪੱਤਰਕਾਰ ਤੇ ਚਿੰਤਕ ਭਾਸ਼ਾ ਸਿੰਘ ਕਨਵੈਨਸ਼ਨ ਨੂੰ ਸੰਬੋਧਨ ਕਰਦੇ ਹੋਏ




ਕਨਵੈਨਸ਼ਨ ਉਪਰੰਤ ਤਿੰਨ ਨਵੇਂ ਫੌਜਦਾਰੀ ਕਾਨੂੰਨਾਂ ਅਤੇ ਯੂ.ਏ.ਪੀ.ਏ ਕੇਸਾਂ ਖਿਲਾਫ਼ ਰੋਸ਼ ਮੁਜ਼ਾਹਰਾ ਕਰਦੇ ਹੋਏ ਜਨਤਕ ਜਮਹੂਰੀ ਜਥੇਬੰਦੀਆਂ ਦੇ ਕਾਰਕੁੰਨ

If undelivered please return to :

**Tarksheel**

**Tarksheel Bhawan, Tarksheel Chowk,**
**Sanghera By Pass, BARNALA-148101**
**Post Box No. 55**
Cell. 98769 53561, 98728 74620
Web : www.tarksheel.org
e-mail : tarkshiloffice@gmail.com

BOOK POST
(Printed Matter)

To ..........................................................

..........................................................

..........................................................